# ਇਲਾਹੀ ਨਦਰ ਦੇ ਪੈਂਡੇ

## ਜਿਲਦ ਦੂਜੀ

[ਗੁਰੂ ਅੰਗਦ ਸਾਹਿਬ]

**ਪ੍ਰੋ. ਹਰਿੰਦਰ ਸਿੰਘ ਮਹਿਬੂਬ**



**ਸਿੰਘ ਬ੍ਰਦਰਜ਼**

ਅੰਮ੍ਰਿਤਸਰ

ILĀHĪ NADAR DE PAINDE Vol. II

[An Epic on Guru Angad Sahib]

*by*

HARINDER SINGH MEHBOOB



ISBN 81-7205-469-6

ਪਹਿਲੀ ਵਾਰ ਜੁਲਾਈ 2011

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਦਸੂਹੇ ਦੇ ਨੇੜੇ ਵਗਦੇ ਦਰਿਆ ਬਿਆਸ ਦੇ ਅਨਿੰਨ ਪ੍ਰੇਮੀ

***ਸ. ਫਕੀਰ ਸਿੰਘ ਸਹੋਤਾ***

ਜਿਹਨਾਂ ਦੇ ਪਿੰਡ ਡੱਫਰ ਵਿਚ
ਮੈਂ ਬਿਆਸ ਤੋਂ ਅਗਲੇ ਦਰਿਆਵਾਂ ਨੂੰ ਵੀ
ਆਪਣੀਆਂ ਕਵਿਤਾਵਾਂ ਵਿਚ
ਯਾਦ ਕੀਤਾ।

## ਪ੍ਰੋ. ਹਰਿੰਦਰ ਸਿੰਘ ਮਹਿਬੂਬ ਮੈਮੋਰੀਅਲ ਟਰੱਸਟ (ਰਜਿ.), ਗੜ੍ਹਦੀਵਾਲਾ

ਵੱਲੋਂ

## ਧੰਨਵਾਦ ਹੈ

- ਸ. ਸੁਖਦੇਵ ਸਿੰਘ ਢੀਂਡਸਾ
  ਮੈਂਬਰ ਪਾਰਲੀਮੈਂਟ, ਸਾਬਕਾ ਕੇਂਦਰੀ ਮੰਤਰੀ, ਭਾਰਤ ਸਰਕਾਰ; ਜਿਹੜੇ ਪ੍ਰੋ. ਹਰਿੰਦਰ ਸਿੰਘ ਮਹਿਬੂਬ ਦੀਆਂ ਪਹਿਲੀਆਂ ਲਿਖਤਾਂ ਨੂੰ ਅੰਗਰੇਜ਼ੀ ਵਿਚ ਤਰਜਮਾ ਕਰਵਾਣ ਦੇ ਵਿਸ਼ੇਸ਼ ਉਪਰਾਲੇ ਕਰ ਰਹੇ ਹਨ ਅਤੇ ਇਸ ਮਹਾਂਕਾਵਿ ਦੇ ਛਪਾਉਣ ਲਈ ਵੀ ਸਾਡੇ ਪ੍ਰੇਰਨਾ-ਸਰੋਤ ਹਨ।

- ਪ੍ਰੋ. ਕ੍ਰਿਪਾਲ ਸਿੰਘ ਬਡੂੰਗਰ
  ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ; ਜੋ ਪ੍ਰੋ. ਹਰਿੰਦਰ ਸਿੰਘ ਮਹਿਬੂਬ ਦੀਆਂ ਲਿਖਤਾਂ ਦੇ ਕਦਰਦਾਨ ਹਨ।

- ਸ. ਇਕਬਾਲ ਸਿੰਘ ਝੂੰਦਾਂ (ਐਮ.ਐਲ.ਏ.)
  ਜੋ ਕਿ ਪ੍ਰੋ. ਹਰਿੰਦਰ ਸਿੰਘ ਮਹਿਬੂਬ ਦੇ ਪਿੰਡ ਦੇ ਵਸਨੀਕ ਹਨ ਤੇ ਉਨ੍ਹਾਂ ਦੀਆਂ ਲਿਖਤਾਂ ਨੂੰ ਸੰਸਾਰ ਵਿਚ ਫੈਲਾਉਣ ਲਈ ਵਿਸ਼ੇਸ਼ ਯਤਨ ਕਰ ਰਹੇ ਹਨ।

- ਸ. ਬੀਰਦਵਿੰਦਰ ਸਿੰਘ
  ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ; ਜਿਹੜੇ ਪ੍ਰੋ. ਹਰਿੰਦਰ ਸਿੰਘ ਮਹਿਬੂਬ ਦੇ ਨਿਕਟਵਰਤੀ ਰਹੇ ਹਨ ਤੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਵਿਸ਼ਵ-ਵਿਆਪੀ ਪੱਧਰ 'ਤੇ ਫੈਲਾਉਣ ਲਈ ਯਤਨਸ਼ੀਲ ਹਨ।

- ਸ. ਗੁਰਸਾਗਰ ਸਿੰਘ
  ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ; ਜਿਹੜੇ ਕਿ ਪ੍ਰੋ. ਹਰਿੰਦਰ ਸਿੰਘ ਮਹਿਬੂਬ ਦੀਆਂ ਰਚਨਾਵਾਂ ਨੂੰ ਬਹੁਤ ਸੁੰਦਰ ਰੂਪ ਵਿਚ ਛਾਪ ਰਹੇ ਹਨ।

# ਤਤਕਰਾ

# ਧਨੁ ਲੇਖਾਰੀ ਨਾਨਕਾ

ਪ੍ਰੋ. ਹਰਿੰਦਰ ਸਿੰਘ ਮਹਿਬੂਬ 14 ਫ਼ਰਵਰੀ, 2010 ਨੂੰ ਇਸ ਸੰਸਾਰ ਤੋਂ ਤੁਰ ਜਾਣ ਤੋਂ ਪਹਿਲਾਂ ਜਿਥੇ *ਸਹਿਜੇ ਰਚਿਓ ਖ਼ਾਲਸਾ, ਝਨਾਂ ਦੀ ਰਾਤ* ਅਤੇ *ਇਲਾਹੀ ਨਦਰ ਦੇ ਪੈਂਡੇ* (ਮਹਾਂਕਾਵਿ ਦੀਆਂ ਦੋ ਜਿਲਦਾਂ) ਵੱਡ-ਆਕਾਰੀ ਰਚਨਾਵਾਂ ਦੀ ਪ੍ਰਕਾਸ਼ਨਾ ਨਾਲ ਆਪਣੀ ਲੰਮੀ ਨਦਰ ਅਤੇ ਲਿਖਣ-ਸ਼ੈਲੀ ਦੀ ਨਿਵੇਕਲੀ ਛਾਪ ਛੱਡ ਗਏ, ਉਥੇ ਆਪਣੇ ਹੀ ਇਕ ਸ਼ਿਅਰ ਵਾਂਗ ਕੁਝ ਅਣਛਪਿਆ ਸਾਹਿਤ ਵੀ ਪਿੱਛੇ ਛੱਡ ਗਏ (ਤੁਰ ਗਿਆ ਪੈਂਡੇ ਮੌਤ ਦੇ, ਛੱਡ ਖੇਡ ਖਿਲਾਰੀ)। ਪ੍ਰੋ. ਸਾਹਿਬ ਦੀਆਂ ਰਚਨਾਵਾਂ ਨੇ ਸਿੱਖ ਧਰਮ, ਇਤਿਹਾਸ ਅਤੇ ਫ਼ਿਲਾਸਫ਼ੀ ਦੀ ਮੌਲਿਕ ਤੇ ਨਵੀਨ ਵਿਆਖਿਆ ਅਤੇ ਗੁਰਾਂ ਦੇ ਨਾਮ 'ਤੇ ਵੱਸਣ ਵਾਲੇ ਪੰਜਾਬ ਬਾਰੇ ਰਚੀਆਂ ਕਵਿਤਾਵਾਂ ਨੇ ਉਨ੍ਹਾਂ ਨੂੰ ਚਾਰੋਂ ਕੁੰਟਾਂ ਵਿਚ ਆਪਣੀ ਪਛਾਣ ਦੇ ਨਾਲ ਹਰ ਤਰ੍ਹਾਂ ਦੇ ਮਾਣ-ਸਨਮਾਨ ਦਾ ਭਾਗੀਦਾਰ ਵੀ ਬਣਾਇਆ। ਸਿੱਖ ਜਗਤ ਨੂੰ ਮਹਿਸੂਸ ਹੋਣ ਲੱਗ ਪਿਆ ਕਿ ਆਧੁਨਿਕ ਪ੍ਰਸਥਿਤੀਆਂ ਵਿਚ ਸਿੱਖ ਧਰਮ ਦੀ ਇਲਾਹੀ ਸ਼ਾਨ ਨੂੰ ਦੁਨੀਆ ਦੇ ਮਜ਼ਹਬਾਂ ਦੇ ਪ੍ਰਸੰਗ ਵਿਚ ਵੇਖਣ ਲਈ ਉਨ੍ਹਾਂ ਦੀਆਂ ਰਚਨਾਵਾਂ ਤੋਂ ਸੇਧ ਲੈਣੀ ਪਵੇਗੀ। ਪ੍ਰੋ. ਹਰਿੰਦਰ ਸਿੰਘ ਮਹਿਬੂਬ, ਗੁਰੂ ਘਰ ਦੇ ਉਨ੍ਹਾਂ ਵਿਰਲੇ ਲਿਖਾਰੀਆਂ ਵਿੱਚੋਂ ਹਨ, ਜਿਨ੍ਹਾਂ ਨੇ ਸਿੱਖ ਧਰਮ ਦੀ ਪਹਿਲ-ਤਾਜ਼ਗੀ (ਅਸਲ ਤਸਵੀਰ) ਨੂੰ ਪੇਸ਼ ਕਰਨ ਅਤੇ ਵਿਸ਼ੇਸ਼ ਕਰਕੇ ਸਿੱਖ ਧਰਮ ਵਿਚ ਪਏ ਅਨੇਕਾਂ ਭਰਮ-ਭੁਲੇਖਿਆਂ ਨੂੰ ਦੂਰ ਕਰਨ ਲਈ ਸੱਚੋ-ਸੱਚ ਬਿਆਨ ਕਰਦਿਆਂ ਨਿਰੰਤਰ ਅਡੋਲ ਰਹਿ ਕੇ ਸੱਚ ਦਾ ਵਾਪਾਰ ਉਸੇ ਤਰ੍ਹਾਂ ਕੀਤਾ, ਜਿਵੇਂ ਗੁਰਬਾਣੀ ਵਿਚ ਦਰਜ ਹੈ:

**ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥**
**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥**

*(ਵਾਰ ਮਲਾਰ ਕੀ ਮਹਲਾ ੧, ਪੰਨਾ ੧੨੯੧)*

ਹੁਣ ਜਦ ਕਿ ਉਹ ਸਾਡੇ ਵਿਚ ਨਹੀਂ ਰਹੇ ਤਾਂ 'ਜਿਸਮ ਤੋ ਖ਼ਾਕ ਹੈ, ਖ਼ਾਕ ਮੇਂ ਮਿਲ ਜਾਏਗਾ, ਮੈਂ ਬ-ਹਰ-ਹਾਲ ਕਿਤਾਬੋਂ ਮੇਂ ਮਿਲੂੰਗਾ ਤੁਮਕੋ' ਅਨੁਸਾਰ ਪ੍ਰੋ. ਸਾਹਿਬ ਦੀਆਂ ਮਹਾਨ ਰਚਨਾਵਾਂ ਉਨ੍ਹਾਂ ਨੂੰ ਸਦਾ ਜ਼ਿੰਦਾ ਰੱਖਣਗੀਆਂ। ਇਸ ਲਈ ਪ੍ਰੋ. ਸਾਹਿਬ ਦੇ ਪੁਰਾਣੇ ਦੋਸਤਾਂ ਅਤੇ ਪ੍ਰੋ. ਸਾਹਿਬ ਦੀ ਗੜ੍ਹਦੀਵਾਲ ਆਮਦ (1968) ਦੇ ਵੇਲਿਆਂ ਤੋਂ ਲੈ ਕੇ ਆਖ਼ਰੀ ਦਿਨਾਂ ਤਕ ਵਿਦਿਆਰਥੀਆਂ ਵਾਂਗ ਉਨ੍ਹਾਂ ਦਾ ਸੰਗ-ਸਾਥ ਮਾਣਨ ਦਾ ਸ਼ਰਫ਼ ਹਾਸਲ ਕਰਨ ਵਾਲੇ ਗੜ੍ਹਦੀਵਾਲਾ ਦੇ ਮੇਰੇ ਦੋਸਤਾਂ ਨੇ ਉਨ੍ਹਾਂ ਦੇ ਅਣਛਪੇ ਸਾਹਿਤ ਨੂੰ ਛਪਾਈ ਦਾ ਜਾਮਾ ਪਹਿਨਾਣ ਦਾ ਫ਼ਰਜ਼ ਪਛਾਣਦਿਆਂ ਮੈਨੂੰ ਇਹ ਜ਼ਿੰਮੇਵਾਰੀ ਸੌਂਪੀ ਗਈ। ਇਸ ਯਤਨ ਤਹਿਤ ਪ੍ਰੋ. ਸਾਹਿਬ ਦੀਆਂ ਛਪਣ ਵਾਲੀਆਂ ਰਚਨਾਵਾਂ ਵਿੱਚੋਂ ਇਹ ਪਹਿਲਾ

ਪਰਾਗਾ—*ਇਲਾਹੀ ਨਦਰ ਦੇ ਪੈਂਡੇ* (ਗੁਰੂ ਅੰਗਦ ਸਾਹਿਬ) ਤੁਹਾਡੇ ਮੁਬਾਰਕ ਹੱਥਾਂ ਵਿਚ ਪਹੁੰਚ ਰਿਹਾ ਹੈ।

ਪ੍ਰੋ. ਹਰਿੰਦਰ ਸਿੰਘ ਮਹਿਬੂਬ ਦੇ ਬਚਪਨ ਦੇ ਬੇਲੀ ਡਾ. ਗੁਰਤਰਨ ਸਿੰਘ (ਝੂੰਦਾਂ) ਨੇ ਪ੍ਰੋ. ਸਾਹਿਬ ਦੀਆਂ ਸਭ ਰਚਨਾਵਾਂ ਵਾਂਗ ਇਸ ਹਥਲੇ ਮਹਾਂਕਾਵਿ ਦੀ ਉੱਚਤਾ ਨੂੰ ਸਮਝਣ ਅਤੇ 'ਦੋ ਸ਼ਬਦ' ਰਾਹੀਂ ਪੇਸ਼ ਕਰਦਿਆਂ, ਇਸ ਮਹਾਂਕਾਵਿ ਦੇ ਅੰਤ੍ਰੀਵ ਰਹੱਸ ਤੋਂ ਪਾਠਕਾਂ ਨੂੰ ਜਾਣੂ ਕਰਾਉਣ ਵਿਚ ਜੋ ਕਮਾਲ ਕਰ ਵਿਖਾਈ ਹੈ, ਉਸ ਦੀ ਮਿਸਾਲ ਉਹ ਆਪ ਹਨ। ਪਾਠਕ ਖ਼ੁਦ ਅੰਦਾਜ਼ਾ ਲਗਾ ਲੈਣਗੇ।

ਆਸ ਹੈ, ਪੰਜਾਬੀ ਪਾਠਕ ਪ੍ਰੋਫ਼ੈਸਰ ਸਾਹਿਬ ਦੀਆਂ ਪਹਿਲੀਆਂ ਰਚਨਾਵਾਂ ਵਾਂਗ ਇਸ ਦਾ ਵੀ ਲਾਭ ਉਠਾਉਣਗੇ।

**ਚੇਤਨ ਸਿੰਘ**

ਮਿਤੀ 17 ਜੂਨ, 2011

ਪ੍ਰੋ. ਹਰਿੰਦਰ ਸਿੰਘ ਮਹਿਬੂਬ ਮੈਮੋਰੀਅਲ ਟਰੱਸਟ (ਰਜਿ.)
ਗੜ੍ਹਦੀਵਾਲਾ (ਹੁਸ਼ਿਆਰਪੁਰ)

# ਦੋ ਸ਼ਬਦ

ਹਰਿੰਦਰ ਸਿੰਘ ਨੇ ਇਸ ਮਹਾਂਕਾਵਿ ਦੀ ਸਿਰਜਣਾ ਤੋਂ ਪਹਿਲਾਂ ਵਿਸ਼ਵ ਦੇ ਮਹਾਨ ਸਾਹਿਤਕਾਰਾਂ ਨੂੰ ਧਿਆਨ ਵਿਚ ਰੱਖਦਿਆਂ, ਕ੍ਰਮਵਾਰ *ਸਹਿਜੇ ਰਚਿਓ ਖ਼ਾਲਸਾ* (ਵਾਰਤਕ), *ਝਨਾਂ ਦੀ ਰਾਤ* (ਕਵਿਤਾ), *ਇਲਾਹੀ ਨਦਰ ਦੇ ਪੈਂਡੇ* ਜਿਲਦ-1 (ਗੁਰੂ ਨਾਨਕ) ਅਤੇ *ਇਲਾਹੀ ਨਦਰ ਦੇ ਪੈਂਡੇ* ਜਿਲਦ-4 (ਗੁਰੂ ਗੋਬਿੰਦ ਸਿੰਘ) ਮਹਾਂਕਾਵਿ ਦੇ ਰੂਪ ਵਿਚ ਪੰਜਾਬੀ ਸਾਹਿਤ ਦੇ ਖੇਤਰ ਵਿਚ ਸਿਰਜ ਦਿੱਤੇ ਸਨ। ਉਹਨਾਂ ਦੀ ਵਾਰਤਕ, ਕਵਿਤਾ ਅਤੇ ਮਹਾਂਕਾਵਿ ਦੇ ਰੂਪ ਵਿਚ ਕੀਤੀ ਸਿਰਜਣਾ ਨੂੰ ਵਿਸ਼ਵ ਦੇ ਚੋਣਵੇਂ ਮਹਾਨ ਸਾਹਿਤਕਾਰਾਂ ਦੇ ਸੰਦਰਭ ਵਿਚ ਰੱਖ ਕੇ ਹੀ ਇਹਨਾਂ ਰਚਨਾਵਾਂ ਦੀ ਪਰਖ ਸਮੇਂ ਅਸੀਂ ਇਹਨਾਂ ਨਾਲ ਯੋਗ ਨਿਆਂ ਕਰਨ ਦੇ ਸਮਰੱਥ ਹੋ ਸਕਦੇ ਹਾਂ। ਉਹਨਾਂ ਦੀਆਂ ਇਹਨਾਂ ਰਚਨਾਵਾਂ ਨਾਲ ਪੂਰਾ ਨਿਆਂ ਕਰਨ ਲਈ ਹਰ ਵਰਗ ਦੇ ਉੱਚ ਕੋਟੀ 'ਤੇ ਪਹੁੰਚੇ ਚਿੰਤਕਾਂ ਨੂੰ ਵੀ ਇਕ ਦੀਰਘ ਅਧਿਐਨ ਅਤੇ ਅਭਿਆਸ ਦੀ ਲੋੜ ਹੈ। ਇਸ ਦੀਰਘ ਅਧਿਐਨ ਅਤੇ ਅਭਿਆਸ ਦੀ ਘਾਟ ਕਾਰਨ ਹੀ ਯੂਨੀਵਰਸਿਟੀਆਂ ਅਤੇ ਸਾਹਿਤਕ ਅਦਾਰਿਆਂ ਦੇ ਪ੍ਰਵਾਨਤ ਚਿੰਤਕ ਵੀ ਉਹਨਾਂ ਦੀਆਂ ਇਹਨਾਂ ਉਪਰੋਕਤ ਰਚਨਾਵਾਂ ਨੂੰ ਅਣਡਿੱਠ ਕਰ ਕੇ ਹੀ ਆਪਣਾ ਵਕਤ ਟਪਾਉਂਦੇ ਆ ਰਹੇ ਹਨ।

ਉਹਨਾਂ ਨੇ ਆਪਣੇ ਇਸ ਆਖ਼ਰੀ ਮਹਾਂਕਾਵਿ ਵਿਚ ਕੇਵਲ 'ਗੁਰੂ ਅੰਗਦ ਸਾਹਿਬ' ਤੱਕ ਹੀ ਆਪਣਾ ਕਾਰਜ ਪੂਰਾ ਕੀਤਾ। ਇਸ ਦੇ ਅਖ਼ੀਰ 'ਤੇ ਹੀ ਉਹਨਾਂ ਨੂੰ ਇਸ ਜਹਾਨ ਤੋਂ ਸਦਾ ਲਈ ਜਾਣਾ ਪੈ ਗਿਆ। ਉਹਨਾਂ ਦਾ ਧਿਆਨ ਹਾਲੇ ਦੋ ਹੋਰ ਮਹਾਂਕਾਵਿ ਸਿਰਜਣ 'ਤੇ ਪੂਰੀ ਤਰ੍ਹਾਂ ਕੇਂਦਰਤ ਸੀ, ਕਿਉਂਕਿ ਉਹਨਾਂ ਨੇ ਇਸ ਰਹਿ ਗਏ ਮਹਾਂਕਾਵਿ ਨੂੰ ਸਿਰਜਣ ਦੀ ਪੂਰੀ ਤਿਆਰੀ ਅਤੇ ਵਿਸ਼ਵ ਸਾਹਿਤ ਦੇ ਪ੍ਰਸੰਗ ਵਿਚ ਦੀਰਘ ਅਭਿਆਸ ਕੀਤਾ ਹੋਇਆ ਸੀ। ਉਹਨਾਂ ਰਾਹੀਂ ਰਚੇ ਇਸ ਮਹਾਂਕਾਵਿ *ਇਲਾਹੀ ਨਦਰ ਦੇ ਪੈਂਡੇ* ਜਿਲਦ-2, ਵਿਚ ਕ੍ਰਮਵਾਰ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੂੰ ਸ਼ਾਮਿਲ ਕਰ ਕੇ ਸਿਰਜਣ ਦਾ ਮਨੋਰਥ ਸੀ। ਦੁੱਖ ਦੀ ਗੱਲ ਇਹ ਹੈ ਕਿ ਇਸ ਮਹਾਂਕਾਵਿ ਨੂੰ ਉਹ ਕੇਵਲ ਗੁਰੂ ਅੰਗਦ ਸਾਹਿਬ ਤੱਕ ਪੂਰਾ ਕਰ ਕੇ ਬਾਕੀ ਕੰਮ ਮਜਬੂਰੀਵਸ ਵਿਚਕਾਰ ਹੀ ਛੱਡ ਕੇ ਚਲੇ ਗਏ ਹਨ। ਇਸੇ ਤਰ੍ਹਾਂ *ਇਲਾਹੀ ਨਦਰ ਦੇ ਪੈਂਡੇ* ਜਿਲਦ-3 ਵਿਚ ਕ੍ਰਮਵਾਰ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿਰਾਇ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਜੀ ਨੂੰ ਆਪਣੇ ਕਾਵਿਕ ਆਵੇਸ਼ ਰਾਹੀਂ ਸਿਰਜਣ ਦਾ ਇਰਾਦਾ ਸੀ। ਉਹਨਾਂ ਕੋਲ ਅਨੁਭਵ, ਅਭਿਆਸ ਅਤੇ ਅਧਿਐਨ ਅਕੱਥ ਅਤੇ ਅਸੀਮ ਸੀ। ਇਸਦਾ ਅੰਦਾਜ਼ਾ ਅਸੀਂ ਉਹਨਾਂ ਦੇ ਇਸ ਹਥਲੇ ਮਹਾਂਕਾਵਿ ਦੇ ਖੰਡਿਤ ਰੂਪ ਤੋਂ ਪੂਰੀ ਤਰ੍ਹਾਂ ਲਗਾ ਸਕਦੇ ਹਾਂ। ਇਸ ਤੋਂ ਬਿਨਾਂ ਉਹਨਾਂ ਦਾ ਇਕ ਨਾਵਲ ਲਿਖਣ ਦਾ ਵੀ ਮਨੋਰਥ ਸੀ, ਜੋ ਵਿਸ਼ਵ ਸਾਹਿਤ ਦੇ ਚੋਣਵੇਂ ਨਾਵਲ ਜਗਤ ਵਿਚ ਗੁਰਬਾਣੀ

ਦੇ ਅਧਿਆਤਮਕ ਰਹੱਸ ਅਤੇ ਇਸਲਾਮ ਦੇ ਤਸੱਵੁਫ਼ ਨੂੰ ਧਿਆਨ 'ਚ ਰੱਖ ਕੇ, ਇਕ ਅਜਿਹੇ ਨਾਇਕ ਦੀ ਸਿਰਜਣਾ ਰਾਹੀਂ ਪ੍ਰਵੇਸ਼ ਕਰਨਾ ਸੀ, ਜਿਸਦਾ ਤਸੱਵਰ ਹਾਲੀ ਤੱਕ ਵਿਸ਼ਵ ਨਾਵਲ ਦੇ ਕਿਸੇ ਵੀ ਨਾਇਕ ਨੇ ਹਾਲੀ ਤੱਕ ਪੂਰਾ ਨਹੀਂ ਕੀਤਾ। ਇਸ ਨਾਵਲ ਦੇ ਉਹਨਾਂ ਨੇ ਸੌ ਸਫ਼ੇ ਲਿਖ ਵੀ ਲਏ ਸਨ, ਪਰੰਤੂ ਫੇਰ ਉਮਰ ਦੇ ਨਿਸਚਤ ਸਮੇਂ ਤੋਂ ਡਰਦਿਆਂ ਇਸਨੂੰ ਵਿਚਾਲੇ ਹੀ ਪਾੜ ਕੇ, ਮਹਾਂਕਾਵਿ ਦੇ ਕੰਮ ਨੂੰ ਪ੍ਰਮੁੱਖਤਾ ਦਿੰਦਿਆਂ ਉਹਨਾਂ ਨੇ ਮਹਾਂਕਾਵਿ ਦੇ ਕਾਰਜ ਨੂੰ ਜਿਥੋਂ ਤੱਕ ਉਮਰ ਨੇ ਸਾਥ ਦਿੱਤਾ, ਬਾਖ਼ੂਬੀ ਨਿਭਾਇਆ ਹੈ।

*ਇਲਾਹੀ ਨਦਰ ਦੇ ਪੈਂਡੇ* ਜਿਲਦ-2, ਗੁਰੂ ਅੰਗਦ ਸਾਹਿਬ ਵਾਲੇ ਇਸ ਭਾਗ ਨੂੰ ਭਾਵੇਂ ਕਿ ਆਪਣੇ ਆਪ ਵਿਚ ਇਹ ਗੁਰੂ ਅੰਗਦ ਸਾਹਿਬ ਦੇ ਪੱਖ ਤੋਂ ਪੂਰਾ ਹੀ ਮੰਨਿਆ ਜਾਵੇਗਾ; ਹਰਿੰਦਰ ਸਿੰਘ ਮਹਿਬੂਬ ਨੇ ਕ੍ਰਮਵਾਰ ਚੌਦਾਂ ਕਾਂਡਾਂ ਵਿਚ ਵੰਡਿਆ ਹੈ। ਹਰ ਕਾਂਡ ਗੁਰੂ ਅੰਗਦ ਸਾਹਿਬ ਦੇ ਗੁਰੂ ਬਣਨ ਤੋਂ ਲੈ ਕੇ ਉਹਨਾਂ ਦੇ ਗੁਰੂ ਮਾਰਗ ਨੂੰ ਤੀਸਰੇ ਗੁਰੂ ਅਮਰਦਾਸ ਜੀ ਤੱਕ ਪਹੁੰਚਣ ਦੇ ਪੂਰੇ ਗੁਰੂ ਦੇ 'ਪੂਰੇ ਸਾਹ' ਦੀ ਆਪਣੀ ਆਪਣੀ ਤਰ੍ਹਾਂ ਅਤਿ ਤਸੱਲੀਬਖ਼ਸ਼ ਢੰਗ ਨਾਲ ਪੂਰਤੀ ਕਰਦਾ ਹੈ। ਕਵੀ ਦੇ ਕਾਵਿ ਆਵੇਸ਼ ਦੀ ਸੀਮਾ ਅਕੱਥ ਹੋਣ ਕਾਰਨ ਉਹਨਾਂ ਦੇ ਇਸ ਮਹਾਂਕਾਵਿ ਵਿਚ ਪੇਸ਼ ਕੀਤੇ ਗੁਰੂ ਅੰਗਦ ਸਾਹਿਬ ਦੇ 'ਪੂਰੇ ਗੁਰੂ' ਦੇ ਵਿਅਕਤਿਤਵ ਦੇ ਸੰਦਰਭ ਵਿਚ ਰਹਿ ਕੇ ਦੱਸਣਾ ਅਤਿ ਕਠਿਨ ਕਾਰਜ ਹੈ, ਕਿਉਂਕਿ ਹਰ ਖ਼ਿਆਲ ਅਗਲੇ ਤੋਂ ਅਗਲੇ ਖ਼ਿਆਲ ਰਾਹੀਂ ਗੁਰੂ ਜ਼ੀਨਤ ਨੂੰ ਦੱਸਣ ਲਈ ਅਮੁੱਲ ਅਤੇ ਅਛੋਹ ਹੈ। ਸੋ ਸੰਜਮ ਵਿਚ ਰਹਿ ਕੇ ਦੱਸਣ ਦਾ ਭਾਵ ਇਹੋ ਹੋਵੇਗਾ ਕਿ ਜੋ ਰਹਿ ਗਿਆ ਹੈ, ਉਹ ਦੱਸੇ ਜਾ ਚੁੱਕੇ ਤੋਂ ਵੀ ਜ਼ਰੂਰੀ ਹੈ, ਕਿਉਂਕਿ ਗੁਰੂ ਪ੍ਰਕਾਸ਼ ਦੇ ਅਮੁੱਕ ਸੋਮਿਆਂ ਦੀ ਇਹ ਅਗਲੀ ਤੋਂ ਅਗਲੀ ਮੰਜ਼ਿਲ ਦੀ ਸਿਰਜਣਾ ਹੈ।

ਇਸ ਮਹਾਂਕਾਵਿ ਦੇ ਪਹਿਲੇ ਕਾਂਡ ਨੂੰ 'ਕਾਲ ਅਸੰਖਾਂ ਧੰਮੀ' ਦਾ ਸਿਰਲੇਖ ਦਿੱਤਾ ਗਿਆ ਹੈ, ਜਿਸ ਵਿਚ ਗੁਰੂ ਅੰਗਦ ਸਾਹਿਬ ਨੂੰ ਗੁਰਗੱਦੀ ਮਿਲਣ ਦੇ ਨਾਲ, ਗੁਰੂ ਨਾਨਕ ਸਾਹਿਬ ਦੇ ਦੁਨੀਆਂ ਤੋਂ ਚਲੇ ਜਾਣ ਉਪਰੰਤ, ਮਾਤ ਵਿਰਾਈ ਦੇ ਘਰ ਗੁਰੂ ਨਾਨਕ ਸਾਹਿਬ ਦੇ ਵਿਛੋੜੇ ਵਿਚ ਗੁਰੂ ਅੰਗਦ ਸਾਹਿਬ ਦੀ ਅੰਤਰ-ਧਿਆਨੀ ਅਵਸਥਾ ਨੂੰ, ਗੁਰੂ ਨਾਨਕ ਸਾਹਿਬ ਦੇ ਵਿਛੋੜੇ ਰਾਹੀਂ ਉਹਨਾਂ ਦੀ ਦੈਵੀ ਤਲਾਸ਼ ਦੇ ਅਨੇਕ ਰੂਪ ਜ਼ਾਹਿਰ ਹੁੰਦੇ ਹਨ। 'ਕਾਲ ਅਸੰਖਾਂ ਧੰਮੀ' ਦੇ ਸਿਰਲੇਖ ਤੋਂ ਭਾਵ ਹੈ ਕਿ ਅਕੱਥ ਸਮੇਂ ਦਾ ਦੌਰ ਅਸੰਖਾਂ ਸਾਲਾਂ, ਦਿਨਾਂ ਵਿੱਚੋਂ ਗੁਜ਼ਰਦਾ ਹੋਇਆ, ਅਖ਼ੀਰ ਵਿਚ ਗੁਰੂ ਨਾਨਕ ਸਾਹਿਬ ਅਥਵਾ ਗੁਰੂ ਅੰਗਦ ਸਾਹਿਬ ਦੀ ਅੰਮ੍ਰਿਤ ਵੇਲੇ ਦੀ ਸਦੀਵੀ ਸਵੇਰ ਵਿਚ ਸਥਾਪਤ ਹੋ ਜਾਂਦਾ ਹੈ। ਅੰਮ੍ਰਿਤ ਵੇਲੇ ਦੀ ਇਸ ਗੁਰੂ ਸੇਵਾ ਵਿੱਚੋਂ ਅਸੰਖਾਂ ਕਾਲ ਗੁਰੂ ਨਾਨਕ ਸਾਹਿਬ ਦੀ ਇਲਾਹੀ ਸਿਰਜਣਾ ਦੇ ਅਮਲ ਨੂੰ ਧਾਰਨ ਕਰ ਚੁੱਕੇ ਹਨ। ਗੁਰੂ ਬਣਨ ਪਿੱਛੋਂ ਗੁਰੂ ਨਾਨਕ ਦੇ ਵਿਛੋੜੇ ਵਿਚ ਗੁਰੂ ਅੰਗਦ ਸਾਹਿਬ ਗੁਰੂ ਨਾਨਕ ਦੀ ਇਲਾਹੀ ਸ਼ਖ਼ਸੀਅਤ ਦੇ ਅਗਲੇ ਤੋਂ ਅਗਲੇ ਰੂਪ ਨੂੰ ਵੇਖ ਰਹੇ ਹਨ। ਇਸ ਦਾ ਭਾਵ ਇਹ ਹੈ ਕਿ ਗੁਰੂ ਬਣ ਕੇ ਵੀ ਗੁਰੂ ਦੀ ਤਲਾਸ਼ ਦੀ ਮੰਜ਼ਿਲ ਮੁੱਕ ਨਹੀਂ ਗਈ, ਸਗੋਂ ਇਸਦੇ ਸਿਰਜਣਾਤਮਕ ਪੜਾਵਾਂ ਦਾ ਸਿਲਸਿਲਾ ਲਗਾਤਾਰ ਜਾਰੀ ਹੈ। ਗੁਰੂ ਨੇ, ਗੁਰੂ ਬਣ ਕੇ ਵੀ ਆਪਣੇ ਅੰਦਰ ਦੀ ਤਲਾਸ਼ ਨੂੰ ਜਾਰੀ ਰੱਖਣਾ ਹੈ। ਜਦੋਂ ਗੁਰੂ ਨਾਨਕ ਸਾਹਿਬ ਦੀ ਬ੍ਰਹਿਮੰਡੀ ਜੋਤ ਅਦਿੱਖ ਹੋ ਗਈ, ਤਾਂ ਇਸ ਅਗੰਮੀ ਜੋਤ ਦੀ ਤਲਾਸ਼ ਵਿਚ ਸਮੇਂ ਦੇ ਲਗਾਤਾਰ ਕਾਲ ਦਰ ਕਾਲ ਦੇ ਦੌਰ ਗੁਰੂ ਚੇਤਨਾ ਦੇ ਦਰਿਆ ਨੂੰ ਬ੍ਰਿਹਾ ਦੀ ਸ਼ਿੱਦਤ ਵਿਚ ਬਖ਼ਸ਼ਿਸ਼ ਕਰ ਰਹੇ ਹਨ। ਹਰਿੰਦਰ ਸਿੰਘ ਮਹਿਬੂਬ ਨੇ *ਸਹਿਜੇ ਰਚਿਓ ਖ਼ਾਲਸਾ* ਦੀ ਤੀਜੀ ਕਿਤਾਬ ਵਿਚ ਇਹ ਸਪਸ਼ਟ ਕੀਤਾ ਹੈ, ਕਿ 'ਜਪੁਜੀ' ਦੇ

ਦਰਿਆ, ਸਿੱਖ ਵਿਚ ਹਨ, ਅਤੇ ਸਿੱਖ, ਦਰਿਆਵਾਂ ਵਿਚ ਹੈ। ਗੁਰੂਆਂ ਅਤੇ ਦਰਿਆਵਾਂ ਦੀ ਇਸ ਅਨਿੱਖੜ ਨੇੜਤਾ ਦਾ ਜ਼ਿਕਰ ਕਾਂਡ ਨੰ: ਅੱਠ, ਗਿਆਰਾਂ ਅਤੇ ਚੌਦਾਂ ਵਿਚ ਅੱਗੇ ਚੱਲ ਕੇ ਆਵੇਗਾ। ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਧਰਮ ਦੇ ਅਨੇਕਾਂ ਰਾਜ਼ ਧਰਤੀ, ਅਕਾਸ਼ ਅਤੇ ਅਕਾਸ਼ ਤੋਂ ਪਾਰ ਤੱਕ ਦੇ ਅਛੋਹ ਪੈਂਡਿਆਂ ਤੱਕ ਕਾਰਜਸ਼ੀਲ ਕਰ ਦਿੱਤੇ ਸਨ। ਇਹਨਾਂ ਅਕਾਸ਼ਾਂ ਤੱਕ ਪਹੁੰਚੇ ਧਰਮ ਦੇ ਰਾਜ਼ਾਂ ਵਿਚ ਜਿਥੇ ਧਰਮ ਦੀਆਂ ਨਵ-ਰੇਖਾਵਾਂ ਸਦਾ ਵਿਗਾਸ ਵਿਚ ਮਉਲ ਰਹੀਆਂ ਹਨ, ਉਥੇ ਸਦਾ ਵਿਗਾਸ ਦਾ ਅਧਿਆਤਮਕ ਰਹੱਸ ਵੀ 'ਸ਼ਬਦ ਅਸਗਾਹ' ਕਿਤਾਬ ਵਿਚ 'ਵਿਗਾਸ' ਦੇ ਸਿਰਲੇਖ ਥੱਲੇ ਦਿੱਤਾ ਗਿਆ ਹੈ। 'ਵਿਗਾਸ ਦੀ ਕੋਈ ਮੂਰਤ ਨਹੀਂ, ਅੱਖਰ ਉਸਦਾ ਭਾਰ ਨਹੀਂ ਉਠਾ ਸਕਦੇ, ਅਤੇ ਕਾਵਿ-ਬਿੰਬ ਉਸਨੂੰ ਪ੍ਰਗਟ ਨਹੀਂ ਕਰ ਸਕਦੇ, ਕਿਉਂਕਿ ਵਿਗਾਸ ਤੱਕਣ, ਕਿਆਸ ਕਰਨ ਅਤੇ ਫਿਲਾਸਫੀ ਦੀ ਰੁਝਾਨ ਤੋਂ ਪਾਰ ਹੈ।'... (233) :

*ਨਾਨਕ ਦੂਰ ਅਗਾਸੀਂ ਚਾਏ*
*ਧਰਮ ਦੇ ਰਾਜ਼ ਅਨੇਕਾਂ*
*ਸਦਾ ਵਿਗਾਸ 'ਚ ਜਿੱਥੇ ਮਉਲਣ*
*ਧਰਮ ਦੀਆਂ ਨਵ ਰੇਖਾਂ।*

ਗੁਰੂ ਅੰਗਦ ਸਾਹਿਬ ਆਪਣੀ ਗੁਰੂ ਮੰਜ਼ਿਲ ਤੇ ਗੁਰੂ ਨਾਨਕ ਵਿਛੋੜੇ ਵਿਚ ਮਾਤ ਵਿਰਾਈ ਦੇ ਘਰ ਹਮਸਫ਼ਰ ਹੁੰਦਿਆਂ ਵੇਖਦੇ ਹਨ ਕਿ 'ਮਾਨਵਤਾ ਦਾ ਮਹਾਂ ਕਾਫ਼ਲਾ' ਕਾਲ ਦੇ ਲੰਮੇ ਸਮਿਆਂ ਦੇ ਦੌਰ ਦੇ ਹੜ੍ਹ ਵਿੱਚੋਂ ਗੁਜ਼ਰਦਾ ਹੋਇਆ, ਚਾਨਣ ਦੇ ਅਗਲੇ ਤੋਂ ਅਗਲੇ ਪ੍ਰਕਾਸ਼ ਦੇ ਅਮੁੱਕ ਪਰਦਿਆਂ ਨੂੰ ਚੀਰਦਿਆਂ, ਚਾਨਣ ਦੀ ਇਸ ਅਗਲੀ ਤੋਂ ਅਗਲੀ ਅਮੁੱਕ ਮੰਜ਼ਿਲ ਦੇ ਰਾਜ਼ ਨੂੰ ਬੇਨਕਾਬ ਕਰਦਿਆਂ ਧ੍ਰਵਾਂ ਤੱਕ ਨੂੰ ਆਪਣਾ ਆਸਣ ਥਾਪਦਾ ਹੈ। ਗੁਰੂ ਨਾਨਕ ਆਮਦ ਤੋਂ ਪਹਿਲਾਂ ਦੇ ਧਾਮਾਂ ਵਿਚ ਫੈਲੇ ਹਨੇਰੇ ਕਾਰਨ ਸਭ ਪੈਂਡੇ ਸੁੰਨੇ ਤੇ ਵੀਰਾਨ ਹੋ ਚੁੱਕੇ ਸਨ। ਗੁਰੂ ਨਾਨਕ ਦੇ ਬ੍ਰਿਹਾ ਪ੍ਰਕਾਸ਼ ਵਿੱਚੋਂ ਗੁਰੂ ਅੰਗਦ ਸਾਹਿਬ ਨੂੰ ਚਾਨਣ ਦੀ ਇਕ ਮੰਜ਼ਿਲ ਤੋਂ ਅੱਗੇ ਚਾਨਣ ਦੀ ਹੋਰ ਤੋਂ ਹੋਰ ਮੰਜ਼ਿਲ ਆਉਂਦੀ ਜਾਂਦੀ ਹੈ, ਜੋ ਇਹਨਾਂ ਸੁੰਨੇ ਪੈਂਡਿਆਂ ਨੂੰ ਆਬਾਦ ਕਰ ਰਹੀ ਹੈ। ਗੁਰੂ ਨਾਨਕ ਸਾਹਿਬ ਦੇ ਜਾਣ ਪਿੱਛੋਂ ਸਾਰਾ ਬ੍ਰਹਿਮੰਡ ਹੀ ਗੁਰੂ ਅੰਗਦ ਸਾਹਿਬ ਦੇ ਵਿਛੋੜੇ ਦੀ ਸ਼ਿੱਦਤ ਵਿਚ ਪ੍ਰਵਾਜ਼ ਬਣ ਕੇ ਅਗਲੇ ਗੁਰੂ ਨੂੰ ਮਿਲਣ ਲਈ ਉਤਾਵਲਾ ਹੈ। ਗੁਰੂ ਅੰਗਦ ਸਾਹਿਬ ਦੇ ਗੁਰੂ ਬਣਨ ਪਿੱਛੋਂ ਉਹਨਾਂ ਤੋਂ 'ਨਵੀਂ ਅਸੀਸ ਲੈਣ ਲਈ, ਹਰ ਅੰਬਰ ਗੁਰੂ ਨਾਨਕ ਦੇ ਦਰ 'ਤੇ ਰੋ' ਰਿਹਾ ਹੈ। ਗੁਰੂ ਅੰਗਦ ਸਾਹਿਬ ਗੁਰੂ ਨਾਨਕ ਵਿਛੋੜੇ ਵਿਚ 'ਪਤਾਲ ਨੂੰ ਸੁੰਨ-ਸਾਨ ਹੋਇਆ ਵੇਖ ਰਹੇ ਹਨ, ਅਤੇ ਇਸ ਵੀਰਾਨੀ ਦੀ ਹੁੰਮਸ ਨੂੰ ਉਹ ਵਿਛੋੜੇ ਵਿਚ ਜਰ' ਰਹੇ ਹਨ। ਗੁਰੂ ਅੰਗਦ ਸਾਹਿਬ ਦੀ ਰੂਹ ਦਾ ਸਫ਼ਰ ਸ਼ੋਕ ਦੀ ਧੁਨਿ ਤੇ ਜਾਰੀ ਹੈ।

ਗੁਰੂ ਅੰਗਦ ਸਾਹਿਬ ਦੀ ਗੁਰੂ ਨਾਨਕ ਸਾਹਿਬ ਨਾਲ 'ਪ੍ਰੀਤ ਦੇ ਪੰਧ ਗੁਰੂ ਨਾਨਕ ਸਾਹਿਬ ਦੇ ਧਰਮ ਖੰਡ ਦੇ ਪਾਣੀ ਆਪ ਹੀ ਬਣ ਚੁੱਕੇ ਸਨ, ਅਤੇ ਧਰਮ ਖੰਡ ਦੇ ਪਾਣੀਆਂ ਨੇ ਗੁਰੂ ਅੰਗਦ ਦੇ ਪ੍ਰੀਤ ਮਾਰਗ' ਨੂੰ ਧਾਰਨ ਕਰ ਲਿਆ ਸੀ। ਗੁਰੂ ਅੰਗਦ ਸਾਹਿਬ ਦੀ ਅੰਤਰ-ਧਿਆਨੀ ਅਵਸਥਾ ਵਿਚ ਉਹਨਾਂ ਦੀਆਂ ਅੱਧ-ਮੀਟੀਆਂ ਅੱਖਾਂ ਨੂੰ ਗੁਰੂ ਨਾਨਕ ਸਾਹਿਬ ਦੇ ਅਗੰਮ ਰਬਾਬ ਅਗੰਮ ਦੂਰੀਆਂ ਵਿੱਚੋਂ ਆ ਕੇ ਛੂਹ ਰਹੇ ਸਨ। ਉਹਨਾਂ ਦੀ ਬ੍ਰਿਹਾ ਸ਼ਿੱਦਤ ਤੇ ਤੜਪ ਵਿਚ ਗੁਰੂ ਨਾਨਕ ਨੂੰ ਧਰਤੀ ਦੇ ਕੁਲ ਖ਼ਾਬ ਗਲਵੱਕੜੀ ਪਾ

ਕੇ ਮਿਲ ਰਹੇ ਹਨ। ਗੁਰੂ ਅੰਗਦ ਸਾਹਿਬ ਦਾ ਬ੍ਰਿਹਾ ਆਪ ਹੀ ਗੁਰੂ ਨਾਨਕ ਸਾਹਿਬ ਨੂੰ ਮਿਲਣ ਲਈ ਧਰਤੀ ਦੇ ਕੁੱਲ ਖ਼ਾਬਾਂ ਵਿਚ ਪ੍ਰਵਾਜ਼ ਬਣ ਕੇ ਮਿਲ ਰਿਹਾ ਹੈ:

*ਨੈਣ ਛੁਹਣ ਅੰਗਦ ਦੇ ਆ ਕੇ*
*ਕਿਤੋਂ ਅਗੰਮ ਰਬਾਬਾਂ*
*ਨਾਨਕ ਨੂੰ ਗਲਵਕੜੀ ਪਾਈ*
*ਕੁਲ ਧਰਤੀ ਦੇ ਖ਼ਾਬਾਂ।*

ਮਾਤ ਵਿਰਾਈ ਦੇ ਘਰ ਗੁਰੂ ਅੰਗਦ ਸਾਹਿਬ ਨੇ 'ਛੁਪ ਛੁਪ ਕੇ ਆਸਨ ਕੀਤਾ' ਹੋਇਆ ਸੀ, ਅਤੇ ਇਸ ਵਿਛੋੜੇ ਦੀ ਤਾਂਘ ਵਿਚ ਦੂਰੀਆਂ ਅਤੇ ਸਮਾਂ ਮਿਟ ਕੇ ਅਲੋਪ ਹੋ ਚੁੱਕਿਆ ਸੀ, ਸੋ ਉਹਨਾਂ 'ਹੁਣ' ਦੇ ਅਹਿਸਾਸ ਵਿਚ ਹਜ਼ਾਰਾਂ ਚੰਨਾਂ, ਸੂਰਜਾਂ ਦੀਆਂ ਵਾਟਾਂ ਨੂੰ ਚੀਰ ਕੇ ਗੁਰੂ ਦੇ ਵਿਛੋੜੇ ਨੂੰ ਹੀ ਅੰਮ੍ਰਿਤ ਵਿਚ ਅਭੇਦ ਕਰਦਿਆਂ, ਇਸ ਅੰਮ੍ਰਿਤ ਨੂੰ ਬ੍ਰਿਹਾ ਰੂਪ ਹੋ ਕੇ ਪੀਤਾ, ਭਾਵ ਉਹਨਾਂ ਦਾ ਗੁਰੂ ਨਾਨਕ ਨਾਲ ਵਿਛੋੜਾ ਹੀ ਪਾਵਨ ਹੋ ਕੇ ਅੰਮ੍ਰਿਤ ਰੂਪ ਹੋ ਚੁੱਕਿਆ ਸੀ। ਗੁਰੂ ਅੰਗਦ ਸਾਹਿਬ ਨੇ ਜਦੋਂ ਗੁਰੂ ਨਾਨਕ ਸਾਹਿਬ ਦੇ ਇਸ ਵਿਛੋੜੇ ਨੂੰ ਵਸਲ ਵਿਚ ਪ੍ਰਾਪਤ ਕਰ ਲੈਣਾ ਹੈ, ਭਾਵ ਜਦੋਂ ਉਹ ਵਿਛੋੜੇ ਵਿਚ ਕਾਮਲ ਹੋ ਜਾਣਗੇ, ਤਾਂ ਵਿਛੋੜਾ ਆਪ ਹੀ ਵਸਲ ਤੋਂ ਭਿੰਨ ਨਹੀਂ ਦਿਸੇਗਾ। ਇਸ ਅਵਸਥਾ ਵਿਚ ਗੁਰੂ ਨਾਨਕ ਸਾਹਿਬ ਦਾ ਇਲਾਹੀ ਕਰਮ, ਕੁਲ ਵਰਭੰਡਾਂ ਵਿਚ ਗੁਰੂ ਅੰਗਦ ਸਾਹਿਬ ਨਾਲ ਇਕ ਅਟੱਲ ਸਿਦਕ ਬਣ ਕੇ ਖੜੇਗਾ। ਇਲਾਹੀ ਕਰਮ ਦੇ ਸੰਕਲਪ ਨੂੰ ਵੀ ਸ਼ਬਦ ਅਸਗਾਹ ਵਾਲੀ ਕਿਤਾਬ ਵਿੱਚੋਂ ਹੀ ਤਸੱਲੀਬਖ਼ਸ਼ ਢੰਗ ਨਾਲ ਸਮਝਿਆ ਜਾ ਸਕਦਾ ਹੈ:

*ਨਾਨਕ ਵਸਲ ਵਿਛੋੜੇ ਅੰਦਰ*
*ਕਾਮਲ ਜਦ ਵੀ ਹੋਣਾ*
*ਕਰਮ ਇਲਾਹੀ ਵਿਚ ਵਰਭੰਡਾਂ*
*ਅੰਗਦ ਨਾਲ ਖਲੋਣਾ*

*ਹਿਜਰ ਵੀ ਆਖ਼ਿਰ ਤੁਰ ਜਾਣਾ ਹੈ*
*ਕਰ ਪਾਵਨ ਬੈਸੰਤਰ*
*ਨਵ ਪੈਂਡੇ ਨਾਨਕ 'ਤੇ ਉਤਰਣ*
*ਲੈ ਪ੍ਰਕਾਸ਼ ਨਿਰੰਤਰ।*

ਗੁਰੂ ਅੰਗਦ ਸਾਹਿਬ ਦੀ ਬ੍ਰਿਹਾ ਅਵਸਥਾ ਤੇ ਵਸਲ ਜਾਰੀ ਹੈ। ਇਸ ਅਵਸਥਾ ਵਿਚ ਧਰਤੀ ਅਤੇ ਨੀਰ ਦੇ ਪਾਕ ਸੁਪਨ ਅੰਤਮ ਰੂਪ ਵਿਚ ਅੰਗਦ ਵੱਲ ਸਿਦਕ ਬਣ ਕੇ ਖਲੋਣ ਲਈ ਆ ਰਹੇ ਹਨ। ਗੁਰੂ ਨਾਨਕ ਸਾਹਿਬ ਦੀ ਇਸ ਧਰਤੀ 'ਤੇ ਵਿਸ਼ਵ ਪੈਗ਼ੰਬਰਾਂ ਦੇ ਸੰਬੰਧ ਵਿਚ 'ਅਮਰ ਨਵ ਸੰਗਤ' ਗੁਰੂ ਅੰਗਦ ਸਾਹਿਬ ਦੇ ਮਸਤਕ ਵਿਚ ਜਾਗ ਰਹੀ ਹੈ। ਗੁਰੂ ਨਾਨਕ ਸਾਹਿਬ ਦੀ 'ਅਮਰ ਨਵ ਸੰਗਤ' ਨੇ ਦੂਸਰੇ ਗੁਰੂ ਦੇ ਅਮਲ ਵਿੱਚੋਂ ਗੁਰੂ ਦਾ ਇਕ ਅਨਿੱਖੜ ਅੰਗ ਬਣ ਕੇ ਸਦਾ ਗੁਰੂ ਦੇ ਨਾਲ ਖਲੋਣਾ ਹੈ। ਗੁਰੂ ਨਾਨਕ ਸਾਹਿਬ ਦੇ ਪਉਣ ਗੁਰੂ ਅਤੇ ਪਾਣੀ ਪਿਤਾ ਨੇ ਜੋ ਧਰਤੀ ਦੇ ਨਵੇਂ ਰਾਜ਼ ਸਿਰਜੇ ਅਤੇ ਥਾਪੇ ਹਨ, ਉਹ ਗੁਰੂ ਨਾਨਕ ਦੇ ਨਾਲ ਹੀ ਗੁਰੂ ਅੰਗਦ ਸਾਹਿਬ ਨੂੰ ਪੂਰੀ ਤਾਜ਼ਗੀ ਦੇ ਰੂਪ ਵਿਚ ਭਰ ਜਵਾਨੀ ਵਿਚ ਕੁਲ ਨਭਾਂ ਦੇ ਨਾਲ ਆਪੇ ਹੀ ਮਿਲਣਗੇ:

*ਪਉਣ ਗੁਰੂ ਨੇ, ਪਾਣੀ ਪਿਤਾ ਨੇ*
*ਰਾਜ਼ ਧਰਤ ਦੇ ਥਾਪੇ*
*ਨਾਨਕ ਨਾਲ ਮਿਲਣਗੇ ਮੈਨੂੰ*
*ਸਭ ਨਭ ਵਿਚ ਤਰਨਾਪੇ।*

ਗੁਰੂ ਅੰਗਦ ਸਾਹਿਬ ਦੀ ਪਹਾੜਾਂ ਜਿਹੀ ਅਡੋਲ ਸਮਾਧੀ ਵਿਚ 'ਗਿਆਨ ਰਤਨ' ਪ੍ਰਗਾਸ ਰਹੇ ਹਨ। ਅਨਿਕ ਦਰਿਆ ਇਸ ਅਵਸਥਾ ਵਿਚ ਅੰਮ੍ਰਿਤ ਦੇ ਪਿਆਲਿਆਂ ਨਾਲ ਭਰੇ ਛਲਕਦੇ ਜਾ ਰਹੇ ਹਨ। ਗੁਰੂ ਨਾਨਕ ਸਾਹਿਬ ਦੀ 'ਕੋਈ ਮਹੀਨ ਲੰਮੀ ਯਾਦ' ਗੁਰੂ ਅੰਗਦ ਸਾਹਿਬ ਨੂੰ 'ਤਾਰਿਆਂ ਵਿਚ ਘੁੰਮਦੀ' ਅਤੇ 'ਆਰਤੀ' ਦੀ ਸਿਰਜਣਾ ਨੂੰ ਅਮਲ ਵਿਚ ਲਿਆ ਰਹੀ ਦਿਸ ਰਹੀ ਹੈ। ਗੁਰੂ ਨਾਨਕ ਸਾਹਿਬ ਦੇ ਪੈਗ਼ੰਬਰੀ ਜਲਾਲ ਦਾ ਅਗੰਮੀ ਤਾਲ ਸੂਰਜ ਅਤੇ ਚੰਨ-ਤਾਰਿਆਂ ਦੇ ਚੜ੍ਹਨ ਤੇ ਛਿਪਣ ਦੇ ਦੌਰ ਵਿਚ ਨਵੇਂ ਤੋਂ ਨਵੇਂ ਅੰਬਰਾਂ ਨੂੰ ਸਿਰਜ ਅਤੇ ਸਾਜ ਰਿਹਾ ਹੈ। ਗੁਰੂ ਅੰਗਦ ਸਾਹਿਬ ਦੇ ਬ੍ਰਿਹਾ ਸਜਦੇ ਨੇ ਗੁਰੂ ਨਾਨਕ ਸਾਹਿਬ ਦੇ ਜਿਸ ਇਲਾਹੀ ਨੂਰ ਦੀ ਅਨੇਕਤਾ ਨੂੰ ਧਰਤੀ ਅਤੇ ਬ੍ਰਹਿਮੰਡ ਦੇ ਸੰਬੰਧ ਵਿਚ ਸਾਂਭਿਆ ਹੋਇਆ ਹੈ, ਇਸ ਨੂੰ ਨਾਸਤਕ ਪ੍ਰਵਿਰਤੀ ਵਾਲਾ 'ਇਬਲੀਸ ਨਰ' ਕਦੀ ਵੀ ਮੰਨ ਨਹੀਂ ਸਕਦਾ। ਜਦੋਂ ਅਕਲ ਦੇ ਸੀਮਤ ਘੇਰਿਆਂ ਵਿਚ ਬੱਝੀ ਦ੍ਰਿਸ਼ਟੀ ਦੀਆਂ ਸਾਜ਼ਿਸ਼ਾਂ ਇਲਾਹੀ ਰੁਤਬਾ ਧਾਰਨ ਕਰਨ ਵਾਲੇ 'ਵੱਡ ਇਤਿਹਾਸ ਦੇ ਪੰਨਿਆਂ' ਨੂੰ ਦੁਨਿਆਵੀ ਦ੍ਰਿਸ਼ਟੀ ਦੀ ਬੰਦਸ਼ ਵਿਚ ਉਜਾੜਦੀਆਂ ਹਨ, ਭਾਵ ਜਦੋਂ ਨਾਸਤਕ ਪ੍ਰਵਿਰਤੀ ਵਾਲੀ ਅਕਲ ਸੁਰਤ 'ਤੇ ਹਾਵੀ ਹੁੰਦੀ ਹੈ।

ਗੁਰੂ ਅੰਗਦ ਸਾਹਿਬ ਦੇ ਦੈਵੀ ਬ੍ਰਿਹਾ ਦੀ ਵਾਟ ਜਦੋਂ ਗੁਰੂ ਨਾਨਕ ਸਾਹਿਬ ਦੀ ਨੇੜਤਾ ਵਿਚ ਵਿਗਸਦੀ ਅਤੇ ਖਿੜਦੀ ਹੈ; ਤਾਂ ਇਸ ਸ਼ੁੱਧ ਬ੍ਰਿਹਾ ਦੀ ਦੈਵੀ ਪ੍ਰਵਾਜ਼ ਸੈਂਕੜੇ ਸੱਚੇ ਇਤਿਹਾਸ ਸਿਰਜਦੀ ਹੈ। ਸੱਚ ਵਾਲੇ ਸਿਦਕ ਦੇ ਰਾਹਾਂ ਦੇ ਅਨੇਕ ਪੈਂਡੇ ਇਸ ਸੱਚ ਦੀ ਪ੍ਰਵਾਜ਼ ਵਿਚ ਅਸਲੀਅਤ ਨੂੰ ਗਲ ਲਾਉਂਦੇ ਹਨ, ਭਾਵ 'ਡਾਂਟੇ' ਦੇ ਮਹਾਂਕਾਵਿ 'ਪਵਿਤ੍ਰ ਸੁਖਾਂਤ' ਦੇ ਦੈਵੀ ਅਨੁਭਵ ਵਿੱਚੋਂ ਜਿਵੇਂ ਪੁਰਾਣਾ ਇਤਿਹਾਸ ਝੂਠ ਹੋਇਆ ਦਿਸਦਾ ਹੈ, ਅਤੇ ਇਸ ਦੈਵੀ ਪ੍ਰਕਾਸ਼ ਦੀ ਨਿਗਾਹ ਵਿੱਚੋਂ ਸੱਚੇ ਇਤਿਹਾਸ ਦੀ ਰੂਪ ਰੇਖਾ ਜਦੋਂ ਉਘੜਦੀ ਹੈ, ਤਾਂ ਇਸ ਸੱਚੇ ਇਤਿਹਾਸ ਦੇ ਤਸੱਵਰ ਵਿਚ ਪਹਿਲੇ ਇਤਿਹਾਸ ਝੂਠ ਅਤੇ ਕੂੜ 'ਤੇ ਉਸਰੇ ਦਿਸਦੇ ਹਨ। ਇਸੇ ਤਰ੍ਹਾਂ ਹਰਿੰਦਰ ਸਿੰਘ ਮਹਿਬੂਬ ਆਪਣੀ ਗੁਰੂ ਅਨੁਭਵ ਦੀ ਪ੍ਰਵਾਜ਼ ਵਿੱਚੋਂ ਇਤਿਹਾਸ ਨੂੰ ਨਵੇਂ ਸਿਰੇ ਤੋਂ ਸਿਰਜ ਰਿਹਾ ਹੈ, ਜਿਸਦੇ ਸੱਚ ਦੇ ਨਿਆਂ ਵਿੱਚੋਂ ਪੁਰਾਤਨ ਇਤਿਹਾਸ ਤਅੱਸਬ ਅਤੇ ਲਘੂ ਦ੍ਰਿਸ਼ਟੀ ਵਿੱਚੋਂ ਸਿਰਜਿਆ ਦਿਸ ਰਿਹਾ ਹੈ:

***ਦੈਵੀ ਬ੍ਰਿਹਾ ਦੀ ਵਾਟ ਜਾਂ ਖਿੜਦੀ***
***ਸੈ ਇਤਿਹਾਸ ਬਣਾਵੇ***
***ਸਿਦਕ ਹਕੀਕੀ ਦੇ ਬਹੁ ਪੈਂਡੇ***
***ਅਸਲੀਅਤ ਗਲ ਲਾਵੇ।***

ਗੁਰੂ ਅੰਗਦ ਸਾਹਿਬ ਦੇ ਇਸ ਹਿਜਰ ਦੀ ਵਾਟ ਕਿਤੇ ਵੀ ਰੁਕ ਨਹੀਂ ਰਹੀ, ਸਗੋਂ ਆਪਣੀ ਤੜਪ ਦੇ ਵੇਗ ਵਿਚ ਕੋਟਾਂ ਅੰਬਰਾਂ ਨੂੰ ਗੁਰੂ ਬਖ਼ਸ਼ਿਸ਼ ਰਾਹੀਂ ਖਿੜਾ ਰਹੀ ਹੈ। ਜਦੋਂ ਇਸ ਭਰੇ ਦਰਿਆ ਦੀ ਸੁਰਤਿ ਦੇ ਭੰਬਰ 'ਸੁੱਕੀ ਨਦੀ' ਨੂੰ ਯਾਦ ਆਉਂਦੇ ਹਨ, ਤਾਂ ਇਸ ਸੁੱਕੀ ਨਦੀ ਵਿੱਚੋਂ ਗੁਰੂ ਸੁਰਤਿ ਦੇ ਭਰੇ ਪਾਣੀਆਂ ਦੀਆਂ ਮਹਿਕਾਂ ਉਠ ਰਹੀਆਂ ਹਨ। ਇਥੇ ਸੁੱਕੀ ਨਦੀ ਤੋਂ ਭਾਵ ਮਹਾਤਮਾ ਬੁੱਧ ਦੇ ਗਿਆਨ ਪ੍ਰਾਪਤ ਕਰਨ ਸਮੇਂ ਦੀ ਫਲਗੂ ਨਦੀ ਤੋਂ ਹੈ; ਜੋ ਅੱਜ ਸੁੱਕ ਚੁੱਕੀ ਹੈ, ਪਰੰਤੂ ਗੁਰੂ ਬਖ਼ਸ਼ਿਸ਼ ਆਪਣੇ ਬ੍ਰਿਹਾ ਦੀ ਪ੍ਰਵਾਜ਼ ਰਾਹੀਂ

ਗੁਰੂਆਂ ਤੋਂ ਪਹਿਲੇ ਕੁਲ ਪੈਗ਼ੰਬਰਾਂ ਦੀਆਂ ਵਾਟਾਂ ਨੂੰ ਮੁੜ ਜਗਾ ਕੇ ਉਹਨਾਂ ਦੀਆਂ ਮਹਿਕਾਂ ਨੂੰ ਗੁਰੂ ਵਿਰਾਸਤ ਵਿਚ ਸ਼ਾਮਿਲ ਕਰ ਰਹੀ ਹੈ :

*ਹਿਜਰ ਦੀ ਵਾਟ ਰੁਕੇ ਨ, ਤੜਪੇ*
*ਖਿੜਦੇ ਕੋਟਾਂ ਅੰਬਰ,*
*ਨੈਂ ਸੁੱਕੀ 'ਚੋਂ ਮਹਿਕਾਂ ਉਮੁਲਣ*
*ਯਾਦ ਕਰੇ ਜਦ ਭੰਬਰ।*

x x x

ਸਾਖੀ ਨੰ: ਦੋ ਅਤੇ ਸਾਖੀ ਨੰ: ਨੌਂ ਕ੍ਰਮਵਾਰ ਬੱਚਿਆਂ ਦੀ ਮਾਸੂਮੀ ਅਤੇ ਗੁਰੂ ਅੰਗਦ ਸਾਹਿਬ ਰਾਹੀਂ ਰੱਬ ਦੇ ਸਿੱਧੇ ਇਲਹਾਮ ਵਿੱਚੋਂ ਘੜੇ ਪੈਂਤੀ ਅੱਖਰਾਂ ਦੀ ਵਰਣਮਾਲਾ ਨਾਲ ਸੰਬੰਧਿਤ ਹਨ। ਵਿਸ਼ਵ ਦੇ ਮਹਾਨ ਚਿੰਤਕ 'ਫ਼ਰਿਥਜਾਫ਼ ਸ਼ੂਨ' ਅਨੁਸਾਰ ਪੁਰਾਣੀ ਬਾਈਬਲ ਦੀਆਂ ਪਹਿਲੀਆਂ ਪੰਜ ਪੁਸਤਕਾਂ (ਦੀ ਪੈਂਟਾਟਿਊਕ) ਅਤੇ ਪਾਕ ਕੁਰਾਨ ਦੇ ਰੱਬ ਵੱਲੋਂ ਆਏ ਸਿੱਧੇ ਇਲਹਾਮ ਨੂੰ ਜਿਹੜੀਆਂ ਲਿੱਪੀਆਂ ਵਿਚ ਕ੍ਰਮਵਾਰ ਲਿਖਿਆ ਗਿਆ ਹੈ, ਉਹ ਦੋਵੇਂ ਲਿਪੀਆਂ ਇਹਨਾਂ ਗ੍ਰੰਥਾਂ ਦੀ ਬਾਣੀ ਵਾਂਗ ਇਲਹਾਮ ਵਿੱਚੋਂ ਨਹੀਂ ਸਿਰਜੀਆਂ ਗਈਆਂ। ਸੋ ਇਹਨਾਂ ਧਰਮ ਗ੍ਰੰਥਾਂ ਦੇ ਸਿੱਧੇ ਇਲਹਾਮ ਨੂੰ ਸ਼ੁੱਧ ਲਿਪੀਆਂ ਵਿਚ ਲਿਖਣ ਦੀ ਥਾਂ ਸਗੋਂ ਇਲਹਾਮ ਤੋਂ ਸੱਖਣੀਆਂ ਪਹਿਲਾਂ ਦੀਆਂ ਲਿਪੀਆਂ ਵਿਚ ਹੀ ਲਿਖਿਆ ਹੋਇਆ ਹੈ, ਜੋ ਕਿ ਆਮ ਲੋਕਾਂ ਦੀ ਉਪਜ ਹਨ। ਪਰੰਤੂ 'ਸ਼ੂਨ' ਦੀ ਇਸ ਵਿਲੱਖਣ ਖ਼ਾਹਿਸ਼ ਅਨੁਸਾਰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਇਲਹਾਮ ਵਿੱਚੋਂ ਆਈ ਬਾਣੀ ਨੂੰ ਲਿਖਣ ਲਈ ਇਸ ਧਰਮ ਗ੍ਰੰਥ ਦੀ ਲਿੱਪੀ ਵੀ ਗੁਰੂ ਅੰਗਦ ਸਾਹਿਬ ਰਾਹੀਂ ਸਿੱਧੇ ਇਲਹਾਮ ਵਿੱਚੋਂ ਉਹਨਾਂ ਦੀ ਬਾਣੀ ਦੇ ਨਾਲ ਹੀ ਪ੍ਰਕਾਸ਼ ਹੋਈ ਹੈ। ਇਸੇ ਲਈ ਉਹਨਾਂ ਨੇ *ਦੀ ਅੰਡਰਸਟੈਂਡਿੰਗ ਇਸਲਾਮ* ਨਾਂ ਦੀ ਪੁਸਤਕ ਦੇ ਸਫ਼ਾ 48 ਵਿਚ 13 ਨੰ: ਫੁੱਟ ਨੋਟ 'ਤੇ ਇਹ ਲਿਖਿਆ ਹੈ ਕਿ 'ਖ਼ਾਲਸਾ ਬ੍ਰਦਰ ਦੇ ਨਾਂ ਥੱਲੇ ਸਿਰਜੇ ਧਰਮ ਗ੍ਰੰਥ ਵਿਚ ਹਿੰਦੂ ਧਰਮ ਦੀ ਅਧਿਆਤਮਕਤਾ ਦੇ ਨਾਲ ਇਸਲਾਮ ਦਾ ਤਸੱਵੁਫ਼ ਇੱਕੋ ਥਾਂ 'ਤੇ ਤਾਲਬੱਧ ਹੋਣ ਦੀ ਸੰਭਾਵਨਾ ਰੱਖੀ ਜਾ ਸਕਦੀ ਹੈ।' ਸੱਚ ਮੁੱਚ 'ਸ਼ੂਨ' ਦਾ ਉਪਰੋਕਤ ਖ਼ਿਆਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿੱਪੀ, ਅਧਿਆਤਮਕਤਾ ਤੇ ਤਸੱਵੁਫ਼ ਦੇ ਪੱਖ ਤੋਂ ਹਰ ਪੜਾਅ 'ਤੇ ਪੂਰਾ ਉਤਰਦਾ ਹੈ। ਗੁਰੂ ਅੰਗਦ ਸਾਹਿਬ ਨੇ ਜਿਥੇ ਬੱਚਿਆਂ ਨੂੰ ਗੁਰਮੁਖੀ ਲਿੱਪੀ ਆਪ ਇਲਹਾਮ ਵਿੱਚੋਂ ਸਾਜ ਕੇ ਉਹਨਾਂ ਨੂੰ ਲਿਖਣੀ ਸਿਖਾਈ, ਉਥੇ ਉਹਨਾਂ ਨੂੰ ਬਾਣੀ ਦੇ ਇਲਹਾਮ ਨਾਲ ਵੀ ਉਹਨਾਂ ਦੀ ਮਾਸੂਮੀ ਦੇ ਵਿਸਮਾਦ ਵਿਚ ਸਦਾ ਲਈ ਅਨਿੱਖੜ ਰੂਪ ਵਿਚ ਤਾਲਬੱਧ ਕਰ ਦਿੱਤਾ। ਜਿਹੜੇ ਅੱਖਰਾਂ ਨੇ ਗੁਰਬਾਣੀ ਇਲਹਾਮ ਦੇ ਭਰਵੇਂ ਬਹਿਰ ਅਤੇ ਲਹਿਰਾਂ ਨੂੰ ਆਪਣੀਆਂ ਸੂਖਮ ਗੋਲਾਈਆਂ ਵਿਚ ਸੰਭਾਲਿਆ ਹੋਇਆ ਹੈ, ਉਹਨਾਂ ਅੱਖਰਾਂ ਦੀਆਂ ਇਹਨਾਂ ਰੇਖਾਵਾਂ ਦੇ ਨਾਲ ਹੀ ਗੁਰੂ ਅੰਗਦ ਸਾਹਿਬ ਨੇ ਬੱਚਿਆਂ ਨੂੰ ਪੜ੍ਹਾਉਂਦਿਆਂ ਅਤੇ ਖਿਡਾਉਂਦਿਆਂ ਉਹਨਾਂ ਦੀ ਅੰਤਰੀਵ ਆਤਮਾ ਦੇ ਸ਼ੁੱਧ ਤੇ ਨਿਰਮਲ ਸਫ਼ਿਆਂ ਤੇ ਅੱਖਰਾਂ ਦੀ ਕਲਾ ਅਤੇ ਬਾਣੀ ਦੀ ਦਾਤ ਨੂੰ ਸਦਾ ਲਈ ਉਕਰ ਦਿੱਤਾ। ਸੋ ਕੁਦਰਤੀ ਹੈ ਕਿ ਸਿੱਖ ਬੱਚਿਆਂ ਦੀ ਅੰਤਰੀਵ ਆਤਮਾ ਦੀ ਪਾਵਨ ਮਾਸੂਮੀ ਦੇ ਸਫ਼ਿਆਂ 'ਤੇ ਸਦੀਵੀ ਰੂਪ ਵਿਚ ਉਕਰੇ ਇਹਨਾਂ ਅੱਖਰਾਂ ਨੂੰ ਗੁਰੂ ਦੇ ਲੰਗਰ, ਸੰਗਤ ਅਤੇ ਪੰਜ ਕਕਾਰਾਂ ਤੋਂ ਵੱਖ ਕਰ ਕੇ ਨਹੀਂ ਵੇਖਿਆ ਜਾ ਸਕਦਾ। ਵਿਸ਼ਵ ਦੇ ਮਹਾਨ ਕਵੀ 'ਡਾਂਟੇ ਅਲੀਗਾਇਰੀ' ਨੇ ਆਪਣੇ ਮਹਾਂਕਾਵਿ *ਦੀ ਡਿਵਾਇਨ ਕਾਮੇਡੀ* ਦੇ ਇਨਫਰਨੋ ਵਾਲੇ ਭਾਗ ਦੇ ਚੌਥੇ ਸਰਗ ਵਿਚ ਉਹਨਾਂ ਬੱਚਿਆਂ ਨੂੰ ਜੋ ਬੈਪਟਾਇਜ਼ ਨਹੀਂ

ਕੀਤੇ ਗਏ ਅਤੇ ਸਮਾਜਿਕ ਮਾਣ ਸਤਿਕਾਰ ਵਾਲੇ ਮਹਾਂਪੁਰਸ਼ਾਂ ਨੂੰ ਜਿਹਨਾਂ ਨੇ ਰੱਬ ਨਾਲ ਕੀਤੇ ਇਕਰਾਰਾਂ ਨੂੰ ਪੂਰੀ ਤਰ੍ਹਾਂ ਨਹੀਂ ਨਿਭਾਇਆ, ਆਦਿ ਨੂੰ ਨਰਕ ਦੇ ਪਹਿਲੇ ਘੇਰੇ ਵਿਚ ਆਉਣ ਵਾਲੇ ਮੰਨਿਆ ਹੈ; ਜਦੋਂ ਕਿ ਇਸ ਨਰਕ ਦੇ ਅੱਗੇ ਤੋਂ ਅੱਗੇ ਦੇ ਪੜਾਅ ਚੌਤੀਵੇਂ (34) ਸਰਗ ਤੱਕ ਕ੍ਰਮਵਾਰ ਵੱਧ ਤੋਂ ਵੱਧ ਸਜ਼ਾ ਦੇ ਭਾਗੀ ਹੁੰਦੇ ਜਾਂਦੇ ਹਨ। ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਗੁਰੂ ਅੰਗਦ ਸਾਹਿਬ ਨੇ ਗੁਰਮੁਖੀ ਅੱਖਰਾਂ ਦੀ ਘਾੜਤ ਰਾਹੀਂ ਬੱਚਿਆਂ ਨੂੰ ਜੋ ਅੱਖਰ ਲਿਖਣੇ ਸਿਖਾਏ, ਇਹਨਾਂ ਅੱਖਰਾਂ ਨਾਲ ਇਲਹਾਮ ਦੇ ਪੱਖ ਤੋਂ ਗੁਰੂ ਅੰਗਦ ਸਾਹਿਬ ਦੀ ਗੁਰੂ ਬਖ਼ਸ਼ਿਸ਼ ਰਾਹੀਂ ਵਧੇਰੇ ਦਾਤ ਜੁੜੀ ਹੋਈ ਸੀ; ਜੋ ਨਿਰਸੰਦੇਹ ਬੈਪਟਾਈਜ਼ ਕਰਨ ਤੋਂ ਬਹੁਤ ਅੱਗੇ ਦੀ ਅਵਸਥਾ ਹੈ, ਕਿਉਂਕਿ ਇਹ ਦਾਤ ਤਾਂ ਗੁਰੂ ਨੇ ਆਪ ਹੱਥੀਂ ਵਰਤਾਈ ਹੈ। ਗੁਰੂ ਅੰਗਦ ਸਾਹਿਬ ਨੇ ਬੱਚਿਆਂ ਨੂੰ ਅੱਖਰਾਂ ਵਿੱਚੋਂ ਬਖ਼ਸ਼ੀ ਦਾਤ ਰਾਹੀਂ ਉਹਨਾਂ ਦੀ ਆਤਮਾ ਦੇ ਅਨੁਭਵ ਨੂੰ ਸਦਾ ਲਈ ਹਕੀਕੀ ਇਤਿਹਾਸ ਨਾਲ ਜੋੜ ਦਿੱਤਾ। ਗੁਰੂ ਅੰਗਦ ਸਾਹਿਬ ਨੇ ਇਹ ਕ੍ਰਿਸ਼ਮਾ ਉਦੋਂ ਵਰਤਾਇਆ, ਜਦੋਂ ਪੁਰਾਤਨ ਧਰਮਾਂ ਦੀ ਹਉਮੈ ਦੇ ਸਭ ਕੜ ਟੁੱਟ ਚੁੱਕੇ ਸਨ, ਉਹਨਾਂ ਨੂੰ ਇਹਨਾਂ ਦਿਸਹੱਦਿਆਂ ਤੋਂ ਪਾਰ ਸੈਂਕੜੇ ਕਾਮਲ ਦਰਵੇਸ਼ਾਂ ਦੀ ਵਿਰਾਸਤ ਪ੍ਰਾਪਤ ਹੈ। ਧਰਮਸਾਲ ਦੀ 'ਰੰਗਲੀ ਧਰ ਦੇ ਦੁਆਰ ਕੋਟ ਮਾਸੂਮੀਆਂ ਗਾ' ਰਹੀਆਂ ਹਨ। ਗੁਰਬਾਣੀ ਦੇ ਨਾਦ ਦੀ ਪੀਂਘ 'ਤੇ ਚੜ੍ਹੀਆਂ ਇਹ ਕੋਟ ਮਾਸੂਮੀਆਂ ਕਹਿਕਸ਼ਾਂ ਤੋਂ ਪਾਰ ਤੱਕਦੇ ਮੰਡਲਾਂ ਨਾਲ ਆਪਣੀ ਸਾਂਝ ਪਾ ਰਹੀਆਂ ਹਨ, ਅਤੇ ਕੋਟ ਮਾਸੂਮੀਆਂ ਦੀ ਇਹ ਨਾਦ ਦੀ ਪੀਂਘ ਦੀ ਮੰਜ਼ਿਲ ਅੱਗੇ ਤੋਂ ਅੱਗੇ ਹੈ:

*ਗਾਵਨ ਕੋਟ ਮਾਸੂਮੀਆਂ,*
*ਰੰਗਲੀ ਧਰ ਦੇ ਦੁਆਰ*
*ਨਾਦ ਦੀ ਪੀਂਘ ਚੜ੍ਹਾਂਦੀਆਂ,*
*ਜਾਣ ਕਹਿਕਸ਼ਾਂ ਪਾਰ।*

ਗੁਰੂ ਅੰਗਦ ਸਾਹਿਬ ਦੀ ਸੰਗਤ ਵਿਚ ਸ਼ਾਮਿਲ ਮਾਸੂਮ ਬੱਚਿਆਂ ਦੇ ਨਾਲ ਕੁਲ ਮੁਸਾਫ਼ਰਾਂ ਦੀ ਸੰਗਤ, ਹਜ਼ਰਤ ਮੂਸਾ ਦੀ ਮੂਰਛਾ ਤੋਂ ਪਾਰ ਦੇ ਸਹਿਜ ਦੀ ਪ੍ਰਾਪਤੀ ਦੇ ਵਜਦ ਮੂਸਾ ਦੇ 'ਨੂਰ ਨੂੰ ਚੁੰਮ੍ਹ' ਰਹੇ ਹਨ। ਇਹਨਾਂ ਮੁਸਾਫ਼ਰਾਂ ਦੇ ਅੰਗ ਸੰਗ ਅਟੱਲ ਵਿਜੈ ਦੀ ਮਸਤੀ ਲਗਾਤਾਰ ਜਾਰੀ ਹੈ। ਮਹਾਤਮਾ ਬੁੱਧ ਦੇ ਕਮਲਾਂ ਦੇ ਹੜ੍ਹਾਂ ਦੇ ਹੜ੍ਹ, ਇਸ ਤੋਂ ਪਾਰ ਦੀ ਬਾਲ ਮਾਸੂਮੀ ਦੇ ਗੀਤ ਸੁਣ ਰਹੇ ਹਨ। ਕਾਗਦ ਤੋਂ ਲੈ ਕੇ ਬੱਚਿਆਂ ਦੀ ਆਤਮਾ ਦੀ ਪਵਿੱਤਰ ਤਖ਼ਤੀ 'ਤੇ ਵਿਸਮਾਦ ਦੀ ਅਵਸਥਾ ਵਿਚ ਗਗਨ ਅਤੇ ਧਰਤੀ ਦੀ ਪ੍ਰੀਤ ਦੇ ਬਹਿਰ ਦੀਆਂ ਸੂਖਮ ਰਮਜ਼ਾਂ ਉਕਰੀਆਂ ਜਾ ਰਹੀਆਂ ਹਨ। 'ਮਾਤ ਵਿਰਾਈ ਦੇ ਘਰੋਂ' ਜਿਹੜਾ 'ਅੰਗਦ ਨੂਰ' ਪ੍ਰਕਾਸ਼ਮਾਨ ਹੋ ਰਿਹਾ ਹੈ, ਉਸ ਨੂਰ ਨੂੰ ਬ੍ਰਹਿਮੰਡ ਦੇ ਦਿਸਹੱਦਿਆਂ ਤੱਕ 'ਪੂਰੇ ਗੁਰੂ' ਵਿੱਚੋਂ ਪ੍ਰਕਾਸ਼ ਹੋਏ ਪੂਰੇ 'ਅੱਖਰਾਂ ਦਾ ਬੂਰ ਪੈ' ਰਿਹਾ ਹੈ। ਗੁਰੂ ਅੰਗਦ ਸਾਹਿਬ ਦੇ ਦਰਾਂ 'ਤੇ ਪਹਿਲੇ ਧਰਮਾਂ ਦੀ ਧੁੰਧ ਤੋਂ ਨਿਰਲੇਪ 'ਨਿਹਕਲੰਕ ਆਵੇਸ਼' ਵਿਛਿਆ ਹੋਇਆ ਹੈ। ਗੁਰੂ ਅੰਗਦ ਸਾਹਿਬ ਰਾਹੀਂ ਸਿਰਜੀ ਲਿੱਪੀ ਦੇ ਅੱਖਰਾਂ ਦੀ ਸਿਰਜਣਾ ਸਮੇਂ ਉਹਨਾਂ ਤੋਂ ਵਰਣਵੰਡ ਦੀ ਧੂੜ ਅਤੇ ਹਉਮੈ ਨੂੰ ਸਦਾ ਲਈ ਧੋ ਦਿੱਤਾ ਗਿਆ ਹੈ। ਗੁਰਮੁਖੀ ਅੱਖਰ ਵਰਣਵੰਡ, ਤਅੱਸਬ ਅਤੇ ਈਰਖਾ ਤੋਂ ਨਿਰਲੇਪ ਹਨ। ਸੋ ਇਹਨਾਂ ਅੱਖਰਾਂ ਰਾਹੀਂ ਰਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਉਪਦੇਸ਼ ਮੌਜੂਦ ਹਨ। ਇਹਨਾਂ ਅੱਖਰਾਂ ਵਿਚ ਕੋਟਾਂ ਪੈਂਡੇ ਆਦਿ ਕਾਲ ਦੇ ਗੁਜ਼ਰੇ ਜ਼ਮਾਨਿਆਂ ਸੰਗ ਮੌਜੂਦ ਹਨ; ਇਹਨਾਂ ਅੱਖਰਾਂ ਦੀਆਂ ਇਲਹਾਮ ਵਿਚ ਰਚੀਆਂ ਸੂਖਕ ਰੇਖਾਵਾਂ ਤੋਂ ਜਿੰਦ ਅਨੇਕ ਕਿਸਮ ਦੇ ਅੰਤਰਮੁਖੀ ਇਸ਼ਾਰੇ ਪ੍ਰਾਪਤ

ਕਰ ਰਹੀ ਹੈ। ਗੁਰੂ ਅੰਗਦ ਸਾਹਿਬ ਦੀ 'ਸਾਚੀ ਵਾਟ ਤੇ ਪੈ ਕੇ' ਬਾਲਾਂ ਵਾਂਗ ਹੀ ਇਹ ਅੱਖਰ ਗੁਰੂ ਅੰਗਦ ਸਾਹਿਬ ਦੀ ਨਜ਼ਰ 'ਚ ਰਹਿ ਕੇ, ਆਪਣੀਆਂ ਤਿੱਖੀਆਂ ਅਤੇ ਗੋਲਾਈਦਾਰ ਅੰਕੁਰਾਂ ਭਾਵ ਨੋਕਾਂ ਤੇ ਕੋਨਿਆਂ ਨੂੰ ਗੁਰੂ ਸੁਰਤਿ ਵਿਚ ਨਿਖਾਰ ਰਹੇ ਹਨ। ਜਦੋਂ ਗੁਰੂ ਅੰਗਦ ਸਾਹਿਬ 'ਲਿਖ ਲਿਖ ਕੇ ਬਾਲ ਉਪਦੇਸ ਵੰਡ' ਰਹੇ ਹਨ; ਉਹ ਇਸ ਪੜਾਅ ਤੇ 'ਅੱਖਰਾਂ ਦੀਆਂ ਰੇਖਾਵਾਂ ਦੇ ਨਾਲ ਹੀ ਬਾਲ ਜਿੰਦ 'ਤੇ ਵੀ ਸੱਚ ਦੀ ਡੂੰਘੀ ਰੇਖ ਖਿੱਚ' ਰਹੇ ਹਨ। ਗੁਰੂ ਤੋਂ ਪਹਿਲੇ ਸਭ ਇਹਨਾਂ ਅੱਖਰਾਂ ਦੇ ਅਧੂਰੇ ਨਿਸ਼ਾਨ ਗੁਰੂ ਮਿਹਰ ਰਾਹੀਂ ਅਣਦਿਸ ਚਾਨਣ ਵਿਚ ਖੁਰ ਕੇ ਮਿਟ ਜਾਂਦੇ ਹਨ। ਇਹਨਾਂ ਅੱਖਰਾਂ ਵਿਚ 'ਬਾਲ ਦੇ ਸੁਪਨ ਮਹੀਨ ਦੀ ਲੋਅ' ਚਾਰ ਚੌਫੇਰੇ ਖਿੜ ਰਹੀ ਹੈ। ਬਾਲ ਅਵਸਥਾ ਨੂੰ ਗੁਰੂ ਰਾਹੀਂ ਸੌਂਪੇ ਇਹ ਗੁਰਮੁਖੀ ਅੱਖਰ, ਗੁਰੂ ਦੀ ਬਾਣੀ ਦੇ ਅਨੁਭਵ ਅਨੁਸਾਰ ਆਪਣੇ ਅਟੱਲ ਸਿਦਕ ਵਿਚ ਗਗਨਾਂ ਦੇ ਨਾਲ ਖਲੋ ਰਹੇ ਹਨ; ਅਤੇ ਤਾਰਿਆਂ ਦੇ 'ਲੜਾਂ' ਨੂੰ ਗੁਰੂ ਨਾਨਕ ਸਾਹਿਬ ਦੀ ਆਰਤੀ ਦੇ ਅਨੁਭਵ ਰਾਹੀਂ ਧਰਤੀ ਧਰਮਸਾਲ ਦੇ ਵੰਨ ਸੁਵੰਨੇ ਰੰਗ ਨਾਲ ਇਕ ਮਾਲਾ ਵਾਂਗ ਪਰੋ ਰਹੇ ਹਨ; ਭਾਵ ਅੱਖਰਾਂ, ਧਰਤੀ ਧਰਮਸਾਲ ਅਤੇ ਚੰਨ-ਤਾਰਿਆਂ ਵਿਚ ਇਕ ਸੁਹਜਮਈ ਤਾਲ ਅਤੇ ਨਿਯਮ ਪ੍ਰਬੰਧ ਹੈ, ਜੋ ਕਿ ਗੁਰੂ ਨਾਨਕ ਦੇ ਪ੍ਰਕਾਸ਼ ਦੇ ਮਹੀਨ ਸੋਮਿਆਂ ਨਾਲ ਇਕ ਸਿਮਰਨ ਦੀ ਮਾਲਾ ਵਾਂਗ ਇਕਸੁਰ ਹੈ :

*ਬਾਲ ਦੇ ਅੱਖਰ ਅੰਤ ਨੂੰ,*
*ਗਗਨਾਂ ਸੰਗ ਖਲੋ*
*ਤਾਰਿਆਂ ਦੇ ਲੜ ਜੋੜਦੇ,*
*ਧਰਤ ਦੇ ਰੰਗ ਪਰੋ*

ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਲਿਖਣ ਸਮੇਂ ਜੋ ਗੁਰਮੁਖੀ ਅੱਖਰਾਂ ਦਾ ਤਸੱਵਰ ਪੇਸ਼ ਕੀਤਾ, ਉਹ ਸਮਿਆਂ ਦੀ ਬੇਪ੍ਰਵਾਹੀ ਵਿਚ ਮਿਟ ਗਿਆ। ਕਵੀ ਅਨੁਸਾਰ ਗੁਰੂ ਨਾਨਕ ਸਾਹਿਬ ਦੀ ਸਿੱਧੇ ਇਲਹਾਮ ਵਿੱਚੋਂ ਆਈ ਇਲਾਹੀ ਬਾਣੀ ਦੇ ਨਾਲ ਹੀ ਗੁਰਮੁਖੀ ਅੱਖਰਾਂ ਦਾ ਪ੍ਰਕਾਸ਼ ਹੋਇਆ ਸੀ। ਪਰੰਤੂ ਸਮਿਆਂ ਦੀ ਬੇਪ੍ਰਵਾਹੀ ਅਤੇ ਬਿਪਰ ਦੀ ਰੀਤ ਨੇ ਇਹਨਾਂ ਅੱਖਰਾਂ ਦੇ ਤਸੱਵਰ ਨੂੰ ਮੇਟ ਦਿੱਤਾ। ਜਦੋਂ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਅੱਖਰਾਂ ਦੀ ਬਾਹਰੀ ਪਛਾਣ ਨਾ ਰਹੀ, ਤਾਂ ਇਹਨਾਂ ਅਸਲੀ ਅੱਖਰਾਂ ਦੇ ਤਾਣ ਦੇ ਇਸ਼ਾਰੇ ਗੁਰੂ ਅੰਗਦ ਸਾਹਿਬ ਨੂੰ ਗੁਰੂ ਨਾਨਕ ਨੇੜਤਾ ਰਾਹੀਂ ਪ੍ਰਾਪਤ ਹੋਏ। ਸੋ ਗੁਰਮੁਖੀ ਦੇ ਪਾਵਨ ਅੱਖਰ ਗੁਰੂ ਅੰਗਦ ਸਾਹਿਬ ਦੇ ਇਲਾਹੀ ਲੇਖ ਹੋ ਕੇ ਵੱਖ ਵੱਖ ਸ਼ਕਲਾਂ ਵਿਚ ਪ੍ਰਕਾਸ਼ ਹੋਏ। ਇਹਨਾਂ ਅੱਖਰਾਂ ਦੀਆਂ ਸ਼ਕਲਾਂ ਦੀ ਅਣਛੋਹ ਦੈਵੀ ਰੇਖ ਕੁਲ ਬ੍ਰਹਿਮੰਡ ਦੇ ਮੰਡਲਾਂ ਦੀ ਹਕੀਕਤ ਬਣ ਕੇ ਰੂਪਮਾਨ ਹੋਈ। ਇਹਨਾਂ ਅੱਖਰਾਂ ਦੀਆਂ ਰੇਖਾਵਾਂ ਦੀਆਂ ਗੋਲਾਈਆਂ ਅਤੇ ਅੰਕੁਰਾਂ ਦੇ ਰਗ ਰਗ ਵਿਚ ਗੁਰੂ ਸੁਰਤਿ ਦੇ ਮੂਲ ਚਾਨਣ ਸਦਾ ਲਈ ਰੁਮਕ ਰਹੇ ਹਨ; ਇਹਨਾਂ ਅੱਖਰਾਂ ਦੀ ਸੁਰਤਿ ਦੇ ਦਰਿਆਵਾਂ ਦੇ ਸੋਮਿਆਂ ਨੂੰ ਪੁਰਾਣੇ ਸਮਿਆਂ ਦੀ ਕੁਲ ਵਿਰਾਸਤ ਦੀ ਦਰਦ ਅਤੇ ਵਿਸਮਾਦ ਨਾਲ ਭਰੀ ਜ਼ਿੰਦਗੀ ਦੇ ਕੋਟਾਂ ਅਰਥਾਂ ਨਾਲ ਅਭੇਦ ਪਾਰਗਾਮੀ ਅਤੇ ਪਾਰਦਰਸ਼ੀ ਹੂਕ ਸੁਣ ਰਹੀ ਹੈ :

*ਅੱਖਰਾਂ ਦੀ ਰਗ ਰੁਮਕਦੇ,*
*ਗੁਰੂ-ਚਾਨਣੇ ਮੂਕ*
*ਸੋਮੇ ਉਸ ਦਰਿਆ ਦੇ,*
*ਸੁਨਣ ਪੁਰਾਤਨ ਹੂਕ।*

ਇਸ ਮਹਾਂਕਾਵਿ ਦੀਆਂ ਇਹਨਾਂ ਦੋਵੇਂ ਸਾਖੀਆਂ ਦੇ ਅਨੁਭਵ ਰਾਹੀਂ ਇਹ ਗੱਲ ਵੀ ਸਾਹਮਣੇ ਆ ਜਾਂਦੀ ਹੈ ਕਿ, ਭਾਸ਼ਾ, ਜੀਵਨ ਅਤੇ ਧਰਮ ਗ੍ਰੰਥਾਂ ਪਿੱਛੇ ਇੱਕੋ ਅਟੱਲ ਨਿਯਮ-ਪ੍ਰਬੰਧ ਸਥਾਪਤ ਹੁੰਦਾ ਹੈ। ਪੰਜਾਬੀ ਭਾਸ਼ਾ ਦਾ ਨਿਯਮ ਪ੍ਰਬੰਧ ਵਰਣ ਵੰਡ ਤੋਂ ਸੁਤੰਤਰ ਹੋਣ ਕਾਰਨ ਇਸ ਭਾਸ਼ਾ ਨੇ ਆਦਿ ਕਾਲ ਤੋਂ ਇਸਲਾਮ ਅਤੇ ਹਿੰਦੂ ਮਤ ਨਾਲ ਜੁੜੇ ਕਵੀਆਂ ਦੇ ਜਾਪ ਅਤੇ ਸ਼ਬਦਾਂ ਨੂੰ ਆਪਣੀ ਸੁਹਿਰਦ ਸ਼ਖ਼ਸੀਅਤ ਵਿਚ ਸੰਭਾਲਿਆ ਹੋਇਆ ਹੈ। ਇਸ ਭਾਸ਼ਾ ਵਿਚ ਜੋ ਸ਼ਬਦ ਜਾਂ ਕਿਸੇ ਕਵੀ ਰਾਹੀਂ ਰਚਿਆ ਜਾਪ ਜੇਕਰ ਸ਼ਾਮਿਲ ਹੁੰਦਾ ਹੈ, ਉਹ ਤਾਂ ਹੀ ਸੰਭਵ ਹੈ ਜੇਕਰ ਇਸਦਾ ਅੰਦਰੂਨੀ ਨਿਯਮ ਪ੍ਰਬੰਧ ਇਸਨੂੰ ਆਪਣੇ ਨਿਯਮ ਪ੍ਰਬੰਧ ਦੇ ਅੰਤਰੀਵ ਤਾਲ ਅਨੁਸਾਰ ਅਪਣਾਉਂਦਾ ਹੈ। ਤਤਸਮ ਜਾਂ ਤਦਭਵ ਰੂਪ ਵਿਚ ਆਏ ਸ਼ਬਦ ਆਪਣੀ ਮਰਜ਼ੀ ਦੇ ਅਨੁਕੂਲ ਨਾ ਹੋ ਕੇ ਸਗੋਂ ਪੰਜਾਬੀ ਭਾਸ਼ਾ ਦੇ ਅੰਤਰੀਵ ਤਾਲ ਦੀ ਸਹਿਮਤੀ ਅਨੁਸਾਰ ਹੀ ਸ਼ਾਮਿਲ ਹੋਏ ਹਨ। ਕੋਈ ਜਾਪ ਜਾਂ ਸ਼ਬਦ ਭਾਵ ਕਵੀ ਦੀ ਲਿਖਤ ਜਾਂ ਵੱਖਰੇ ਵੱਖਰੇ ਸ਼ਬਦ ਪੰਜਾਬੀ ਭਾਸ਼ਾ ਦੇ ਅੰਤਰੀਵ ਨਿਯਮ ਪ੍ਰਬੰਧ ਨੂੰ ਪ੍ਰਵਾਨ ਹੋ ਕੇ ਹੀ ਇਸ ਭਾਸ਼ਾ ਦੀ ਵਿਰਾਸਤ ਬਣ ਸਕਣ ਦੇ ਹੱਕਦਾਰ ਹੋਏ ਹਨ। ਗੁਰੂ ਅੰਗਦ ਸਾਹਿਬ ਤੋਂ ਪਹਿਲਾਂ ਗੁਰਮੁਖੀ ਅੱਖਰ ਆਪਣੀਆਂ ਅਧੂਰੀਆਂ ਅਤੇ ਪੂਰੀਆਂ ਸ਼ਕਲਾਂ ਵਿਚ ਕਾਲ ਦੇ ਲੰਮੇ ਦੌਰ ਵਿਚ ਇਕ ਸਮੂਹਿਕ ਪ੍ਰਵਾਰ ਵਜੋਂ ਇਕ ਦੂਜੇ ਤੋਂ ਵਿਛੜੇ ਹੋਏ ਸਨ। ਭਾਵੇਂ ਇਹਨਾਂ ਕੋਲ ਅਮਿਤ ਅਤੇ ਅਕੱਥ ਧੁਨੀਆਂ ਦਾ ਭੰਡਾਰ ਸੀ, ਪਰੰਤੂ ਫੇਰ ਵੀ ਇਹਨਾਂ ਨੂੰ ਗੁਰੂ ਅੰਗਦ ਸਾਹਿਬ ਦੀ ਆਮਦ ਤੋਂ ਪਹਿਲਾਂ ਸਾਂਝੇ ਪ੍ਰਵਾਰਕ ਮੰਡਲ ਪ੍ਰਾਪਤ ਨਹੀਂ ਹੁੰਦੇ :

*ਵਿਛੜੇ ਅੱਖਰ ਗੁਰਮੁਖੀ,*
*ਲੰਮੇ ਸਮਿਆਂ ਵਿਚ*
*ਸਾਂਝੇ ਮੰਡਲ ਜੁੜੇ ਨਾ,*
*ਐਪਰ ਨਾਦ ਅਮਿਤ।*

ਅੰਤ 'ਤੇ ਹਰਿੰਦਰ ਮਹਿਬੂਬ ਅਨੁਸਾਰ 'ਗੁਰੂ ਅੰਗਦ-ਆਵੇਸ਼ ਨੇ' ਇਹਨਾਂ ਅੱਖਰਾਂ ਦੀ ਰੂਪ ਰੇਖਾ ਦੀ ਘਾੜਤ ਲਈ ਨਵੇਂ ਨਿਸ਼ਾਨ ਸਥਾਪਤ ਕੀਤੇ, ਜੋ ਕਿ ਗੁਰਬਾਣੀ ਦੇ ਨਾਲ ਹੀ ਸਿੱਧੇ ਇਲਹਾਮ ਵਿੱਚੋਂ ਆਏ ਹਨ; ਇਹਨਾਂ ਅੱਖਰਾਂ ਦੀ ਅੰਤਰੀਵ ਰੇਖ ਵਿਚ ਅਸਮਾਨ ਦੇ ਵਿਗਾਸ ਦੇ ਰੱਬੀ ਮਿਹਰ ਰਾਹੀਂ ਅਧਿਆਤਮਕ ਰਹੱਸ ਅਤੁਟ ਰੂਪ ਵਿਚ ਅਭੇਦ ਹੋ ਗਏ। ਅਸਮਾਨ ਦੇ ਵਿਧਾਨ ਦੀ ਇਕ ਸੁਰਤਾ ਅਤੇ ਧਰਤੀ ਦੀ ਸ਼ਮੂਲੀਅਤ ਰਾਹੀਂ ਇਹਨਾਂ ਅੱਖਰਾਂ ਨੂੰ 'ਪੂਰਨ ਅੱਖਰ ਅੰਬਰੀ' ਦਾ ਰੁਤਬਾ ਹਾਸਲ ਹੋ ਚੁੱਕਿਆ ਹੈ; ਜੋ ਕਿਸੇ ਵਰਣ ਵੰਡ ਦੀ ਆਂਚ ਤੋਂ ਸਦਾ ਆਜ਼ਾਦ ਹਨ। ਇਹਨਾਂ ਅੱਖਰਾਂ ਦੇ ਇਲਹਾਮ ਵਿੱਚੋਂ ਸਾਜਣ ਦੀ ਸੁਵੰਨਵੀਂ ਘੜੀ ਸਮੇਂ ਪਿਆਸੇ ਪੰਛੀਆਂ ਦੀ ਫ਼ਰਿਆਦ ਵੀ ਨਾਲ ਹੀ ਤ੍ਰਿਪਤ ਹੋਈ, ਜਿਹਨਾਂ ਦੀ ਸੱਚੀ ਫ਼ਰਿਆਦ ਨੇ ਬੁੱਧ ਦੇ ਜ਼ਮਾਨਿਆਂ ਦੀਆਂ ਫਲਗੂ ਦਰਿਆ ਵਰਗੀਆਂ ਸੁੱਕੀਆਂ ਨਦੀਆਂ ਵੀ ਜਗਾ ਲਈਆਂ ਹਨ, ਭਾਵ ਅੱਖਰਾਂ ਦੀ ਹੂਕ ਨੂੰ ਪੂਰਨਤਾ 'ਚ ਫਲ ਪੈਣ ਸਮੇਂ ਕੁਦਰਤ ਦੀਆਂ ਬਾਕੀ ਚੀਜ਼ਾਂ ਦੀ ਅਧੂਰੇ ਹੋਣ ਦੀ ਤੜਪ ਵੀ ਇਸੇ ਵੇਲੇ ਇਹਨਾਂ ਅੱਖਰਾਂ ਦੇ ਨਾਲ ਹੀ ਪੂਰੀ ਹੋਈ :

*ਪੂਰਨ ਅੱਖਰ ਅੰਬਰੀ,*
*ਸਦਾ ਰਹਿਣ ਆਜ਼ਾਦ*
*ਸੁੱਕੀ ਨਦੀ ਜਗਾ ਲਈ,*
*ਪੰਖੀ ਦੀ ਫ਼ਰਿਆਦ।*

ਗੁਰੂ ਅੰਗਦ ਸਾਹਿਬ ਨੇ ਲੰਗਰ, ਸੰਗਤ ਅਤੇ ਅੱਖਰਾਂ ਨੂੰ ਪੂਰਨ ਸ਼ਕਲ ਅਤੇ ਰੂਪ ਦੇ ਕੇ ਇਕ ਅਜਿਹਾ ਸਗਲਾ ਸੱਚ ਇਹਨਾਂ ਦੇ ਅੰਤਰੀਵ ਵਿਚ ਥਾਪ ਦਿੱਤਾ, ਜਿਸਦੀ ਸਥਾਪਤੀ ਦੇ ਨਾਲ ਹੀ ਪੰਛੀ ਦੀ ਫ਼ਰਿਆਦ ਰਾਹੀਂ ਸੁੱਕੀਆਂ ਨਦੀਆਂ ਦੇ ਜਾਗਣ ਨਾਲ ਉਹਨਾਂ ਵਿਚ ਭਰੇ ਪਾਣੀਆਂ ਦੇ ਵਗਣ ਦੀ ਬਖ਼ਸ਼ਿਸ਼ ਵੀ ਨਾਲ ਹੀ ਆਬਾਦ ਹੋ ਜਾਂਦੀ ਹੈ। ਇਹਨਾਂ ਗੁਰਮੁਖੀ ਅੱਖਰਾਂ ਦੀ ਘਾੜਤ ਪਿੱਛੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਦੇ ਸਗਲ ਸੱਚ ਨੂੰ ਪੂਰੇ ਗੁਰੂ ਰਾਹੀਂ 'ਪੂਰੇ ਸਾਹ' ਦੀ ਪ੍ਰਤੀਤੀ ਵਿਚ ਥਾਪ ਦਿੱਤਾ ਗਿਆ ਹੈ। ਗੁਰੂ ਅੰਗਦ ਸਾਹਿਬ ਦੇ ਇਸ ਗੁਰੂ ਆਵੇਸ਼ ਤੋਂ ਸੱਖਣੀ ਜੋ ਅੱਖਰਾਂ ਦੀ ਘਾੜਤ ਘੜੀ ਹੈ ਜਾਂ ਭਵਿੱਖ ਵਿਚ ਘੜੀ ਜਾਵੇਗੀ, ਉਹ ਇਸ ਪੂਰੇ ਗੁਰੂ ਦੇ ਅਹਿਸਾਸ ਤੋਂ ਸੱਖਣੀ ਹੋਣ ਕਾਰਨ 'ਅਣਘੜ' ਹੀ ਮੰਨੀ ਜਾਵੇਗੀ :

*ਵਿਚ ਸਦੀਆਂ ਹਮ ਸ਼ਕਲ ਨੇ,*
*ਨਾ ਸਾਬਤ ਪਰਿਵਾਰ*
*ਗੁਰ ਅੰਗਦ ਦੀ ਸੁਰਤਿ ਦਾ,*
*ਨਾ ਕਾਮਲ ਦੀਦਾਰ।*

*ਸਗਲ ਸੱਚ ਹੈ ਥਾਪਿਆ,*
*ਅੰਗਦ ਦੇ ਆਵੇਸ਼,*
*ਬਾਕੀ ਅਣਘੜ ਰਹੇਗੀ,*
*ਘੜੀ ਜੁ ਸ਼ਕਲ ਹਮੇਸ਼।*
... ... ...

x x x

*ਇਲਾਹੀ ਨਦਰ ਦੇ ਪੈਂਡੇ* ਦੇ ਪੰਜਵੇਂ ਕਾਂਡ ਵਿਚ ਹਰਿੰਦਰ ਸਿੰਘ ਮਹਿਬੂਬ ਨੇ 'ਮਾਤਾ ਖੀਵੀ ਦੀ ਮਹਾਂ ਸੰਗਤ' (ਲੰਗਰ ਦੇ ਪਾਵਨ ਰਹੱਸ) ਦੇ ਸਿਰਲੇਖ ਥੱਲੇ ਇਕ ਪਾਸੇ ਤਾਂ ਮਾਤਾ ਖੀਵੀ ਨੂੰ ਸੰਗਤ ਦੇ ਰੂਪ ਵਿਚ ਇਕ ਸਮੂਹਿਕ ਇਸਤਰੀ ਦੇ ਤੌਰ 'ਤੇ ਪੇਸ਼ ਕੀਤਾ, ਅਤੇ ਇਸਦੇ ਨਾਲ ਹੀ ਸਿੱਖ ਸੰਗਤ ਦੇ ਗੁਰੂ ਦੇ ਲੰਗਰ ਵਿਚ ਸ਼ਾਮਿਲ ਹੋਣ ਦੇ ਪਾਵਨ ਰਹੱਸ ਨੂੰ ਬੇਮਿਸਾਲ ਕਾਵਿਕ ਅਨੁਭਵ ਰਾਹੀਂ ਬਾਖ਼ੂਬੀ ਦਰਸਾਇਆ ਹੈ। ਇਥੇ ਗੁਰੂ ਅੰਗਦ ਸਾਹਿਬ ਦੀ ਮਹਿਲਾ ਮਾਤਾ ਖੀਵੀ ਜੀ ਦੀ ਲੰਗਰ ਵਿਚ ਇਕ ਸਮੂਹਿਕ ਇਸਤਰੀ ਦੇ ਤੌਰ 'ਤੇ ਸ਼ਮੂਲੀਅਤ ਸੰਬੰਧੀ ਗੰਭੀਰ ਰਹੱਸ ਨੂੰ ਦਰਸਾਉਣ ਤੋਂ ਪਹਿਲਾਂ ਹਰਿੰਦਰ ਸਿੰਘ ਮਹਿਬੂਬ ਦੇ ਸਿੱਖ ਇਸਤਰੀ ਪ੍ਰਤੀ ਮਾਤਾ ਭਾਨੀ ਦੇ ਪ੍ਰਸੰਗ ਵਿਚ ਦਿੱਤੇ ਵਿਚਾਰ ਪੇਸ਼ ਕਰਨੇ ਇਸ ਲਈ ਜ਼ਰੂਰੀ ਹਨ; ਤਾਂ ਕਿ ਸਮੁੱਚੀ ਸਿੱਖ ਇਸਤਰੀ ਦੀ ਲੰਗਰ ਵਿਚ ਸ਼ਾਮਿਲ ਸ਼ਖ਼ਸੀਅਤ ਦੇ ਸੂਖਮ ਰਹੱਸ ਪਾਠਕ ਦੇ ਅਹਿਸਾਸ ਵਿਚ ਆ ਸਕਣ :

> ਬੇਸ਼ਕ ਸਿੱਖ-ਇਸਤਰੀ ਦੇ ਅਨੂਪਮ ਚਿਹਨ ਗੁਰੂ ਨਾਨਕ ਸਾਹਿਬ ਦੇ ਅਹਿਸਾਸ ਵਿਚ ਹੀ ਪ੍ਰਗਟ ਹੋ ਗਏ ਸਨ, ਪਰ ਗੁਰੂ ਅਮਰਦਾਸ ਸਾਹਿਬ ਦੇ ਵੇਲੇ ਉਹ ਗੁਰੂ-ਲਿਵ ਦੇ ਪ੍ਰਤੱਖ ਜਿਸਮ ਵਿਚ ਦਿਸਣ ਲੱਗੀ। ਉਹਨਾਂ ਦੀ ਬੇਟੀ ਬੀਬੀ ਭਾਨੀ ਗੁਰੂ ਲਿਵ ਦੀ ਪ੍ਰਮਾਣੀਕ ਆਭਾ ਸੀ; ਜਿਸਦੇ ਧਿਆਨ ਨੂੰ ਧਰਤੀ ਦੇ ਪੈਗ਼ੰਬਰਾਂ ਦੇ ਅਨੇਕਾਂ ਬੇਮਿਸਾਲ ਸਫ਼ਰ ਦਿਸ ਪਏ, ਅਤੇ ਜਿਹਨਾਂ ਨੂੰ ਉਸਦੇ ਗੁਰੂ-ਪਿਤਾ ਦੀ ਨਦਰ ਨੇ ਵੀ ਪ੍ਰਵਾਣ ਕੀਤਾ। ਸਿੱਖ-ਇਸਤਰੀ ਅਨੇਕਾਂ ਪੂਰਣ ਅਤੇ ਅਧੂਰੇ ਜ਼ਾਵੀਆਂ ਨਾਲ ਵੇਖੀ ਜਾ ਸਕਦੀ ਹੈ, ਪਰ ਉਸਦਾ ਨਿਆਰਾ ਸਰੂਪ ਖ਼ਾਲਸ ਕੁਦਰਤ

ਦਾ ਉਹ ਹੜ੍ਹ ਹੈ, ਜੋ ਹੜ੍ਹ ਹੁੰਦਾ ਹੋਇਆ ਵੀ ਗੁਰੂ-ਲਿਵ ਦੇ ਸਹਿਜ ਵਿਚ ਨਿਰੰਤਰ ਚੱਲ ਰਿਹਾ ਹੈ। ਗੁਰੂ-ਲਿਵ ਦੇ ਸਾਰੇ ਵਿਸਮਾਦ ਨਕਸ਼ ਸਿੱਖ-ਇਸਤਰੀ ਅੰਦਰ ਹਨ। ਜੇ ਕੁਲ ਨੈਤਿਕ ਰੁਤਬੇ, ਸਦਾਚਾਰਕ ਸਵੱਛਤਾਈਆਂ, ਕੁਰਬਾਨੀ ਦੇ ਕੁਲ ਜਜ਼ਬੇ ਅਤੇ ਗਿਆਨ ਦੀ ਗੰਭੀਰ ਰਸਨਾ ਜੁੜ ਕੇ ਕੋਈ ਪਾਕੀਜ਼ਗੀ ਦਾ ਹੜ੍ਹ ਬਣ ਜਾਣ, ਤਾਂ ਸਿੱਖ-ਇਸਤਰੀ ਇਸ ਹੜ੍ਹ ਨੂੰ ਆਪਣੀ ਛਾਤੀ ਉੱਤੇ ਠਲ੍ਹ ਕੇ ਪਾਰ ਕਰ ਜਾਵੇਗੀ, ਕਿਉਂਕਿ ਉਸਦੇ ਖ਼ਾਸ ਇਖ਼ਲਾਕੀ ਹੁਸਨ ਦੀ ਮੰਜ਼ਿਲ ਗੁਰੂ-ਲਿਵ ਦੀ ਹਜ਼ੂਰੀ ਹੈ, ਜੋ ਕਿ ਸਿੱਖ ਇਸਤਰੀ ਦੀ ਹਿੰਸਾ, ਹੁਸਨ ਅਤੇ ਸਹਿਜ ਦੇ ਤਿੰਨਾਂ ਨਜ਼ਾਰਿਆਂ ਦੀ ਜ਼ਾਮਿਨ ਹੈ। *(ਪੰਨਾ 120)*

ਇਸ ਉਪਰੋਕਤ ਸਿੱਖ-ਇਸਤਰੀ ਦੇ ਅਚੇਤ ਧਿਆਨ ਤੇ ਇਕਾਗਰ ਹੁੰਦਿਆਂ ਹੀ ਮਹਿਬੂਬ ਜੀ ਨੇ 'ਮਾਤਾ ਖੀਵੀ ਦੀ ਮਹਾਂ ਸੰਗਤ' ਨੂੰ ਪ੍ਰਵਾਨ ਕਰਦਿਆਂ ਮਾਤਾ ਖੀਵੀ ਨੂੰ ਗੁਰੂ ਅੰਗਦ ਸਾਹਿਬ ਦੀ ਸਮੁੱਚੀ ਸੰਗਤ ਵਿਚ ਪ੍ਰਮੁੱਖ ਯੋਗਦਾਨ ਪਾਉਣ ਦੇ ਸਮਰੱਥ ਮੰਨਿਆ ਹੈ; ਭਾਵ, ਲੰਗਰ ਵਿਚ ਉਹਨਾਂ ਦੀ ਵਿਸ਼ੇਸ਼ ਪ੍ਰਧਾਨਤਾ ਹੈ, ਕਿਉਂਕਿ ਗੁਰੂ ਦੇ ਲੰਗਰ ਵਿਚ ਇਸਤਰੀ ਦੇ ਸ਼ੁੱਧ ਕੁਆਰੇਪਣ, ਮਜੀਠ ਸੁਹਾਗ ਅਤੇ ਸੰਪੂਰਨ ਮਾਂ ਰੂਪ ਦਾ ਵਿਸ਼ੇਸ਼ ਯੋਗਦਾਨ ਹੈ; ਜਿਸ ਦੀ ਸ਼ਮੂਲੀਅਤ ਤੋਂ ਬਿਨਾਂ ਲੰਗਰ ਨੂੰ ਮਹਾਂ ਸੰਗਤ ਦਾ ਰੁਤਬਾ ਪ੍ਰਦਾਨ ਨਹੀਂ ਹੋ ਸਕਦਾ। ਮਹਾਤਮਾ ਬੁੱਧ ਦਾ ਸੰਘ ਜਿਥੇ ਇਸਤਰੀ ਦੀ ਸ਼ਮੂਲੀਅਤ ਤੋਂ ਘਬਰਾਉਂਦਾ ਹੈ, ਇਥੇ ਸਿੱਖ-ਇਸਤਰੀ ਇਸ ਡਰ ਨੂੰ ਆਪਣੇ ਸਹਿਜ ਅਤੇ ਸਿਦਕ ਵਿਚ ਪਾਰ ਕਰ ਚੁੱਕੀ ਹੈ। ਲੇਖਕ ਨੇ *ਸਹਿਜੇ ਰਚਿਓ ਖ਼ਾਲਸਾ* ਪੁਸਤਕ ਵਿਚ ਇਹ ਵੀ ਫ਼ਰਮਾਇਆ ਹੈ ਕਿ 'ਗੁਰਮੁਖੀ ਅੱਖਰ, ਸੰਗਤ, ਲੰਗਰ ਅਤੇ ਸਿੱਖ ਦੇ ਪੰਜ ਕਕਾਰਾਂ ਪਿੱਛੇ' ਇੱਕੋ ਹੀ ਗੁਰੂ ਅਹਿਸਾਸ ਹੈ। ਸੋ ਹੁਣ ਅਸੀਂ ਸਿੱਖ ਸੰਗਤ ਦੇ ਪ੍ਰਸੰਗ ਵਿਚ ਗੁਰੂ ਅੰਗਦ ਸਾਹਿਬ ਰਾਹੀਂ ਚਲਾਏ ਲੰਗਰ ਦੀ ਰੂਹਾਨੀ ਮਹੱਤਤਾ ਸੰਖੇਪ ਵਿਚ ਦੱਸਣ ਦਾ ਯਤਨ ਕਰਦੇ ਹਾਂ, ਜਿਸ ਵਿੱਚੋਂ ਹਰਿੰਦਰ ਸਿੰਘ ਦੇ ਕਾਵਿਕ ਆਵੇਸ਼ ਦੇ ਵਿਸ਼ੇਸ਼ ਪੱਖ ਜ਼ਾਹਿਰ ਹੋਣੇ ਕੁਦਰਤੀ ਹਨ। ਗੁਰੂ ਅੰਗਦ ਸਾਹਿਬ ਜਦੋਂ ਮਾਤ ਵਿਰਾਈ ਦੇ ਘਰ ਦੀ ਗੋਸ਼ਾ-ਨਸ਼ੀਨੀ ਤੋਂ ਬਾਬਾ ਬੁੱਢਾ ਜੀ ਦੀ ਅਰਦਾਸ ਦੀ ਤਲਾਸ਼ ਰਾਹੀਂ ਬਾਹਰ ਸੰਗਤ ਨੂੰ ਦੀਦਾਰ ਦਿੰਦੇ ਹਨ, ਤਾਂ ਸੰਗਤ ਅਤੇ ਗੁਰੂ ਅੰਗਦ ਸਾਹਿਬ ਕ੍ਰਮਵਾਰ ਗੁਰੂ ਨਾਨਕ ਵਿਛੋੜੇ ਅਤੇ ਗੁਰੂ ਵਿਛੋੜੇ ਤੋਂ ਪਿੱਛੋਂ ਇਕ ਦੂਸਰੇ ਨਾਲ ਆਪਣੇ ਆਪਣੇ ਸਿਦਕ ਅਤੇ ਸਥਾਨ ਨੂੰ ਸਥਾਪਤ ਰੱਖਦਿਆਂ ਇਕ ਦੂਸਰੇ ਵਿਚ ਅਭੇਦ ਹੋ ਜਾਂਦੇ ਹਨ, ਜਦੋਂ ਕਿ ਗੁਰੂ ਅਤੇ ਸੰਗਤ ਦਾ ਆਪਣਾ ਆਪਣਾ ਸਤਿਕਾਰਤ ਰੁਤਬਾ ਆਪਣੇ ਆਪਣੇ ਵਿਅਕਤਿਤਵ ਵਿਚ ਸਥਾਪਤ ਰਹਿੰਦਾ ਹੈ। ਇਸ ਪੜਾਅ 'ਤੇ ਗੁਰੂ ਅੰਗਦ ਸਾਹਿਬ ਨੇ ਦੂਸਰੇ ਗੁਰੂ ਦਾ ਰੁਤਬਾ ਧਾਰਨ ਕਰਨ ਉਪਰੰਤ 'ਸੱਚ ਦੀ ਮਹਿਕ ਹੋ' ਆਪਣੇ ਆਪ ਨੂੰ 'ਰੂਹਾਨੀ ਜ਼ਬਤ ਦੇ ਕਵਚ ਵਿਚ ਚੰਗੀ ਤਰ੍ਹਾਂ ਬੰਨ੍ਹਿਆ' ਹੋਇਆ ਸੀ; ਅਤੇ ਉਹਨਾਂ ਨੇ ਆਪਣੇ ਤਨ ਮਨ ਵਿਚ ਗੁਰੂ ਨਾਨਕ ਦੇ ਸਭ ਰਾਹ ਵਸਾ ਲਏ ਸਨ। ਗੁਰੂ ਅੰਗਦ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਨਾਲ ਬ੍ਰਿਹਾ ਪਿੱਛੋਂ ਇਕਮਿਕਤਾ ਰਾਹੀਂ; ਉਹਨਾਂ ਨਾਲ ਗੁਰੂ ਨਾਨਕ ਵਸਲ ਦੇ ਕੁਲ ਦਰਿਆ ਵਗ ਰਹੇ ਹਨ। ਗੁਰੂ ਨਾਨਕ ਦੇ ਜਾਣ ਪਿੱਛੋਂ ਪੁਰਾਤਨ ਸੱਚ ਦੀ ਗੁਰੂ ਮਿਲਣ ਦੀ ਤਿਖਾ ਗੁਰੂ ਅੰਗਦ ਸਾਹਿਬ ਨੂੰ ਦੂਸਰੇ ਗੁਰੂ ਦੇ ਰੂਪ ਵਿਚ ਬੁਲਾ ਰਹੀ ਹੈ; ਇਸ ਤਿਖਾ ਦੇ ਨਾਲ ਹੀ ਗੁਰੂ ਨਾਨਕ ਸਾਹਿਬ ਦੀਆਂ ਚਾਰੇ ਉਦਾਸੀਆਂ ਸਮੇਂ ਕੀਤੇ ਸਫ਼ਰਾਂ ਜਿਵੇਂ ਕਿ ਲੰਕਾ ਅਤੇ ਬਗ਼ਦਾਦ ਦੀਆਂ ਪੈੜਾਂ ਚਮਕ ਰਹੀਆਂ ਹਨ। ਹਿਮਾਲਾ ਤੋਂ ਪਾਰ ਤੀਕਰਾਂ ਸ਼ਿਵਜੀ ਦੇ 'ਗੌਰੀ ਕੁੰਡ' ਆਦਿ ਪ੍ਰਬਲ ਪਹਾੜਾਂ ਦੇ ਅਸਥਾਨ ਨੂੰ ਗੁਰੂ ਅੰਗਦ ਸਾਹਿਬ ਦੀ ਗੁਰੂ ਨਾਨਕ ਪ੍ਰਤੀਤੀ ਜਗਾ ਰਹੀ

ਹੈ; ਅਤੇ ਬਾਸ਼ਕ ਨਾਗ ਦਾ ਨੇਤਰਾ ਆਦਿ ਪੌਰਾਣਿਕ ਸੰਕਲਪ ਗੁਰੂ ਨਾਨਕ ਛੁਹ ਨਾਲ ਤੀਬਰ ਅਹਿਸਾਸ ਵਿਚ ਜਾਗ ਕੇ, ਸਾਗਰਾਂ ਨੂੰ ਸਿਦਕ ਦੇ ਜ਼ੋਰ ਨਾਲ ਛਲਕਾ ਰਹੇ ਹਨ। ਗੁਰੂ ਅੰਗਦ ਸਾਹਿਬ ਮਾਤਾ ਖੀਵੀ ਨੂੰ ਮਹਾਂ ਸੰਗਤ ਦੇ ਰੂਪ ਸਮਝਾ ਰਹੇ ਹਨ, ਅਤੇ ਮਾਤਾ ਖੀਵੀ ਨੂੰ ਇਹ ਵਰਦਾਨ ਵੀ ਦਿੰਦੇ ਹਨ ਕਿ 'ਤੇਰੀ ਮਧੁਰਤਾ ਵਿਚ ਧਰ ਦੇ ਅਨੂਪ ਰੰਗ' ਸਦਾ ਇਕਮਿਕ ਰਹਿਣਗੇ। ਮਾਤਾ ਖੀਵੀ ਦੀ ਛੁਹ ਨਾਲ ਕਲਪ ਬ੍ਰਿਛ ਨੂੰ ਉਹ ਬੂਰ ਪਵੇਗਾ, ਜਿਸ ਵਿਚ ਮਹਾਂ ਸੰਗਤ ਦਾ ਨੂਰ ਲਗਾਤਾਰ ਫੇਰੀਆਂ ਪਾਉਂਦਾ ਰਹੇਗਾ। ਮਾਤਾ ਖੀਵੀ ਦੀ ਸੰਗਤ ਦੀ ਸੰਘਣੀ ਛਾਂ ਉਪਰ ਚਾਰ ਜੁਗਾਂ ਦੇ ਰੁੱਖ ਝੁਕਣਗੇ; ਅਤੇ ਗੁਰੂ ਮਾਤਾ ਖੀਵੀ ਨੂੰ ਵਰਦਾਨ ਦਿੰਦੇ ਆਖ ਰਹੇ ਹਨ ਕਿ 'ਤੇਰੇ ਰਾਹੀਂ ਜ਼ਾਹਿਰ ਹੁੰਦੀ ਹਰ ਉਸ਼ਾ ਭਾਵ ਸਵੇਰ ਨੇ ਹਰ ਅੰਬਰ ਦੇ ਮੁੱਖ ਨੂੰ ਧੋ ਕੇ ਨਿਖਾਰਨਾ ਹੈ।' ਗੁਰੂ ਦੇ ਲੰਗਰ ਨੂੰ 'ਸੱਚ ਦੀ ਲੰਮੀ ਆਬ ਨੇ ਰੰਗਿਆ' ਹੋਇਆ ਹੈ; ਅਤੇ ਬਿਪਰ ਦੇ ਦੁਨਿਆਵੀ ਦਾਅਵਿਆਂ ਤੇ ਲੜਨ ਵਾਲੇ ਜੋਧਿਆਂ ਨੇ 'ਅਮਰ ਵਿਜੈ ਦੀ ਵਾਗ' ਨੂੰ ਗੁਰੂ ਪ੍ਰਕਾਸ਼ ਅਤੇ ਗੁਰੂ ਸਿਦਕ ਰਾਹੀਂ ਸੰਭਾਲ ਲਿਆ ਹੈ। ਨਾਗ ਦੇ ਨੇਤਰੇ ਦਾ ਪੌਰਾਣਿਕ ਸੰਕਲਪ ਗੁਰੂ ਸੱਚ ਦੀ ਛੁਹ ਰਾਹੀਂ 'ਮਹਾਂ ਸਾਗਰਾਂ' ਨੂੰ ਰਿੜਕ ਕੇ ਉਸ 'ਚੋਂ ਉਸ ਦੀਆਂ ਵੰਨ ਸੁਵੰਨੇ ਨਾਦ ਦੀਆਂ ਧੁਨੀਆਂ ਰਾਹੀਂ 'ਚੌਦਾਂ ਰਤਨ ਉਛਾਲ' ਰਿਹਾ ਹੈ। ਭਾਰਤੀ ਮਿਥ ਦਾ ਹਿੰਦੂ ਨੇਤਰਾ ਗੁਰੂ ਸੁਰਤਿ ਦੇ ਉਛਾਲ ਰਾਹੀਂ 'ਚੌਦਾਂ ਰਤਨਾਂ' ਦੇ ਸੁਹਜ ਅਤੇ ਹੁਸਨ ਨੂੰ ਗੁਰੂ ਦ੍ਰਿਸ਼ਟੀ ਰਾਹੀਂ ਪੈਦਾ ਕਰ ਰਿਹਾ ਹੈ। ਇਸ ਸੱਚੇ ਲੰਗਰ ਦੇ ਵਰਤਣ ਸਮੇਂ ਮਾਨਵ ਦੇ ਪਹਿਲੀ ਵਾਰ ਇਤਿਹਾਸਕ ਭਾਗ ਜਾਗਦੇ ਹਨ, ਜਦੋਂ ਲੰਗਰ ਦਾ ਸੁਆਦ ਨਾਮ ਦੇ ਸੁਆਦ ਨੂੰ ਪ੍ਰਾਪਤ ਕਰ ਚੁੱਕਿਆ ਹੈ। ਇਸ ਲੰਗਰ ਦੇ ਵਰਤਣ ਵਿਚ ਵਰਣ ਵੰਡ ਦੇ ਨਕਲੀ ਰਾਗ ਭੁੱਲ ਕੇ ਸੱਚੇ ਰਾਗ ਜਾਗ ਰਹੇ ਹਨ। ਇਸ ਲੰਗਰ ਵਿਚ 'ਨਰ ਨਾਰ ਦਾ ਦਰਦ ਵੈਰਾਗ ਵਸ' ਰਿਹਾ ਹੈ; ਅਤੇ ਵਰਣ ਵੰਡ ਦੀ ਨਾਗ ਜਿਹੀ ਜ਼ਹਿਰੀਲੀ ਰੰਗ ਵਾਲੀ ਰਵਾਇਤ ਕਿਸੇ ਡੂੰਘੀ ਤੇ ਹਨੇਰੀ ਗੁਫ਼ਾ ਵਿਚ ਜਾ ਛੁਪਦੀ ਹੈ :

*ਸੱਚੇ ਲੰਗਰ ਜਾਗਦੇ,*
*ਤਦ ਮਾਨਵ ਦੇ ਭਾਗ*
*ਵਰਣ ਵੰਡ ਦੇ ਭੁੱਲਦੇ,*
*ਜਦ ਮਸਨੂਈ ਰਾਗ।*

*ਲੰਗਰ ਵਿਚ ਨਰ ਨਾਰ ਦਾ,*
*ਵਸੇ ਦਰਦ ਵੈਰਾਗ*
*ਆਖ਼ਰ ਗੁਫ਼ਾ 'ਚ ਛੁਪੇ ਜਾ,*
*ਵਰਣ ਵੰਡ ਦਾ ਨਾਗ।*

ਗੁਰੂ ਸੁਰਤਿ ਦੀ ਮਿਹਰ ਸਦਕਾ 'ਭੁਖ ਦਾ ਪਾਵਨ ਵਲਵਲ਼ਾ' ਰਹਿਮ ਦਾ ਅਨਾਦਿ ਭਾਵ ਧੁਨੀਆਂ ਦੇ ਸੰਗੀਤ ਤੋਂ ਅਗਲਾ ਅਛੋਹ ਅਤੇ ਅਕਹਿ ਅਨਾਦ ਸਥਾਪਤ ਹੋ ਜਾਂਦਾ ਹੈ; ਜੋ ਕਿ ਦੈਵੀ ਰਾਗ ਦੀ ਆਖ਼ਰੀ ਸੁਹਜ ਮੰਜ਼ਿਲ ਹੈ; ਜਿਸ ਨੂੰ ਰੱਬ ਵੱਲੋਂ ਆਏ ਸਿੱਧੇ ਇਲਹਾਮ ਦਾ ਰਾਗ ਮੰਨਿਆ ਗਿਆ ਹੈ। ਇਹ ਅਨਾਦਿ ਰਹਿਮ ਦਾ ਰਾਗ ਇੰਦਰਿਆਵੀ ਜਗਤ ਦੀਆਂ ਉਲਾਰੂ ਬਿਰਤੀਆਂ ਤੋਂ ਨਿਰਲੇਪ ਅਤੇ ਅਛੋਹ ਹੈ। ਇਸੇ ਲਈ ਰੂਹਾਨੀ ਹੁਸਨ ਵਿਚ ਲੈਸ ਇਸ ਲੰਗਰ ਦੇ ਅਜ਼ਾਦ ਰੰਗ ਵਿਗਸ ਰਹੇ ਹਨ; ਇਸ ਲੰਗਰ ਦੀ ਸ਼ਮੂਲੀਅਤ ਰਾਹੀਂ ਬਾਲ ਪ੍ਰੇਮ ਦੀ ਮੁਹੱਬਤ ਭਰੀ ਨਦੀ ਮਾਂ-ਦਿਲ ਨੂੰ ਪੁਰਾਣੀਆਂ ਸਿਦਕ ਵਾਲੀਆਂ ਮਾਵਾਂ ਦੇ ਰੂਪ ਵਿਚ ਆਬਾਦ ਕਰ ਰਹੀ ਹੈ :

*ਤਦ ਹੀ ਲੰਗਰ-ਹੁਸਨ ਦੇ,*
*ਵਿਗਸਨ ਰੰਗ ਅਜ਼ਾਦ*
*ਬਾਲ ਪ੍ਰੇਮ ਦੀ ਨੈਂਅ (ਨਦੀ) ਦੇ,*
*ਮਾਂ-ਦਿਲ ਹੋਣ ਅਬਾਦ।*

ਗੁਰੂ ਅੰਗਦ ਸਾਹਿਬ ਦੇ ਇਸ ਅਤੁਟ ਲੰਗਰ ਦੇ ਸਾਂਝੇ ਸੁਆਦ ਵਿਚ 'ਵਰਣ ਵੰਡ ਦੀ ਸੱਥ ਉਜੜ' ਜਾਂਦੀ ਹੈ; ਇਸ ਲਈ ਧਰਮ ਨੂੰ ਅਦਲ ਦੀਆਂ ਸਾਜ਼ਿਸ਼ਾਂ ਰਾਹੀਂ ਵਰਤਣ ਵਾਲਾ ਬਿਪਰ ਆਪਣੀ ਖੁਣਸ ਵਿਚ ਦੁਖੀ ਹੋ ਰਿਹਾ ਅਤੇ ਈਰਖਾ ਵਿਚ ਇਸ ਸੁਤੰਤਰ ਲੰਗਰ ਦੀ ਮਰਯਾਦਾ ਨੂੰ ਵੇਖ ਕੇ ਤੜਪ ਤੇ ਖ਼ਫ਼ਾ ਹੋ ਰਿਹਾ ਹੈ, ਕਿਉਂਕਿ ਇਥੇ ਬਲੀ ਹੱਕ ਦਾ ਰੱਥ ਕਾਰਜਸ਼ੀਲ ਹੈ :

*ਲੰਗਰ ਦੇ ਵਿਚ ਉੱਜੜੀ,*
*ਵਰਣ ਵੰਡ ਦੀ ਸੱਥ*
*ਬਿਪਰ ਖੁਣਸਦਾ, ਦੌੜਦੇ,*
*ਬਲੀ ਹੱਕ ਦੇ ਰੱਥ।*

ਇਸ ਲੰਗਰ ਦੀ ਰੂਹਾਨੀ ਮਹੱਤਤਾ ਨੂੰ ਹੋਰ ਸਪਸ਼ਟ ਕਰਨ ਲਈ ਇਥੇ *ਸਹਿਜੇ ਰਚਿਓ ਖ਼ਾਲਸਾ* ਵਿੱਚੋਂ ਲੰਗਰ ਪ੍ਰਤੀ ਲੇਖਕ ਦਾ ਹਵਾਲਾ ਦੇਣਾ ਆਵੱਸ਼ਕ ਹੈ :

> ਇਹ ਲੰਗਰ ਯਜੁਰ ਵੇਦ ਦੇ ਯੱਗ ਵਾਂਗ ਕੋਈ ਧਰਮ-ਯੋਜਨਾ ਜਾਂ ਕਿਸੇ ਕਰਮ-ਕਾਂਡੀ ਤਰਕ ਦੀ ਉਪਜ ਨਹੀਂ, ਇਸ ਪਿੱਛੇ ਸਾਧਾਰਨ ਪੁੰਨਦਾਨ ਦੀ ਉਪਯੋਗਵਾਦੀ ਬਿਰਤੀ ਵੀ ਕੰਮ ਨਹੀਂ ਕਰ ਰਹੀ; ਇਹ ਸੁਧਾਰਵਾਦੀ ਵਿਧੀ ਦਾ ਕੋਈ ਸਮਾਜਿਕ ਕ੍ਰਿਸ਼ਮਾ ਵੀ ਨਹੀਂ ਅਤੇ ਨਾਂਹ ਹੀ ਇਸਨੂੰ ਕਿਸੇ ਨਵੀਂ ਉੱਠੀ ਜਾਤੀ ਦਾ ਕ੍ਰਾਂਤੀਕਾਰੀ ਕਦਮ ਆਖਿਆ ਜਾ ਸਕਦਾ ਹੈ; ਸਗੋਂ ਲੰਗਰ ਡੂੰਘਾ ਗੁਰੂ-ਅਹਿਸਾਸ ਹੈ। *(ਪੰਨੇ 110-11)*

x x x

ਜਦੋਂ ਗੁਰੂ ਅੰਗਦ ਸਾਹਿਬ ਬੱਚਿਆਂ ਨੂੰ ਆਪ ਸਿਰਜੇ ਗੁਰਮੁਖੀ ਅੱਖਰਾਂ ਰਾਹੀਂ ਪੜ੍ਹਾ ਅਤੇ ਖਿਡਾ ਰਹੇ ਸਨ; ਸੰਗਤ ਦੇ ਉਮਾਹ ਨਾਲ ਲੰਗਰ ਲਗਾਤਾਰ ਵਰਤ ਰਿਹਾ ਸੀ; ਤਾਂ ਇਸ ਸੁਖਾਵੀਂ ਅਤੇ ਵਿਸ਼ਵ ਧਰਮਾਂ ਵਿਚ ਵਿਲੱਖਣ ਘੜੀ ਤੇ ਬਾਬਰ ਦਾ ਬੇਟਾ ਹਮਾਯੂੰ ਸ਼ੇਰ ਸ਼ਾਹ ਸੂਰੀ ਤੋਂ 1540 ਈ: ਵਿਚ ਹਾਰ ਖਾ ਕੇ ਗੁਰੂ ਬਖ਼ਸ਼ਿਸ਼ ਪ੍ਰਾਪਤ ਕਰਨ ਦੀ ਭਾਵਨਾ ਨਾਲ ਗੁਰੂ ਦਰਬਾਰ ਵਿਚ ਹਾਜ਼ਰ ਹੋਇਆ। ਹਮਾਯੂੰ ਅੰਦਰ ਇਕ ਪਾਸੇ ਆਪਣੇ ਰਾਜ ਨੂੰ ਹਾਰਨ ਦੀ ਚਿੰਤਾ, ਦੁੱਖ ਅਤੇ ਸ਼ਰਮਿੰਦਗੀ ਦਾ ਅਹਿਸਾਸ ਸੀ; ਦੂਸਰੇ ਪਾਸੇ ਗੁਰੂ ਅੰਗਦ ਸਾਹਿਬ ਤੋਂ ਮੁੜ ਰਾਜ ਨੂੰ ਪ੍ਰਾਪਤ ਕਰਨ ਦੀ ਅਸੀਸ ਦੀ ਇੱਛਾ ਸੀ। ਹਮਾਯੂੰ ਅੰਦਰ 'ਪਵਿਤ੍ਰ ਮਹਾਂ ਜੰਗ' ਦੇ ਇਸਲਾਮੀ ਤਸੱਵਰ ਦੀ ਅਸੰਤੁਲਿਤ ਭਾਵਨਾ ਦਾ ਦੌਰ ਚੱਲ ਰਿਹਾ ਸੀ। ਉਹ ਇਕ ਪਾਸੇ ਆਪਣੇ ਨਫ਼ਸ ਨੂੰ ਮਾਰ ਕੇ ਗੁਰੂ ਰਾਹੀਂ ਮੁਕੰਮਲ ਬਖ਼ਸ਼ਿਸ਼ ਦੀ ਉਮੀਦ ਕਰ ਰਿਹਾ ਸੀ; ਪਰੰਤੂ ਦੂਸਰੇ ਪਾਸੇ ਹਾਰ ਖਾਣ ਦੇ ਬਾਵਜੂਦ ਵੀ ਉਸ ਵਿਚ ਸ਼ਾਹਾਂ ਵਾਲਾ ਘੁਮੰਡ ਵੀ ਹਾਵੀ ਸੀ। ਸੋ ਇਸ ਅਸੰਤੁਲਿਤ ਅਵਸਥਾ ਵਿਚ ਹਮਾਯੂੰ ਗੁਰੂ ਅੰਗਦ ਸਾਹਿਬ ਤੋਂ ਰਾਜ ਗੱਦੀ ਦੀ ਮੁੜ ਪ੍ਰਾਪਤੀ ਦਾ ਵਰ ਮੰਗਣ ਦੀ ਲਾਲਸਾ ਵਿਚ ਸੀ।

ਦੂਸਰੇ ਪਾਸੇ ਗੁਰੂ ਅੰਗਦ ਸਾਹਿਬ ਧੁਰ ਦੇ ਇਲਹਾਮ ਦੇ ਸਦੀਵੀ ਅਮਲ ਵਿਚ

ਵਿਸਮਾਦ ਨਕਸ਼ ਦੀ ਰੇਖ ਨਾਲ ਇਕਮਿਕ ਸਨ। 'ਵਿਸਮਾਦ ਨਕਸ਼' ਦੇ ਸੰਕਲਪ ਵਿਚ ਹਰਿੰਦਰ ਸਿੰਘ ਮਹਿਬੂਬ ਨੇ *ਸਹਿਜੇ ਰਚਿਓ ਖ਼ਾਲਸਾ* ਵਿਚ ਇਹ ਦਰਸਾਇਆ ਹੈ ਕਿ ਸਿੱਖ ਧਰਮ ਵਿਚ ਵਿਸਮਾਦ-ਨਕਸ਼ ਦਾ ਇਕ ਮੁਕੰਮਲ ਤੇ ਸੰਪੂਰਨ ਵਿਧਾਨ ਹੈ। ਵਿਸਮਾਦ-ਨਕਸ਼ ਹਰ ਧਰਮ ਦੀ ਸਭ ਤੋਂ ਸਰਬੋਤਮ ਅਵਸਥਾ ਹੈ; ਜਿਸ ਦਾ ਕਿ ਮੁਕੰਮਲ ਅਹਿਸਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਸਾਹਿਬਾਨ ਦੇ ਜੀਵਨ ਸੋਮਿਆਂ ਦੀ ਨੇੜਤਾ ਰਾਹੀਂ ਹੀ ਸੰਭਵ ਹੈ। ਗੁਰੂ ਅੰਗਦ ਸਾਹਿਬ ਦੇ ਇਸ ਵਿਸਮਾਦ ਦੇ ਸ਼ੁੱਧ ਮਾਹੌਲ ਵਿਚ ਅਸੀਮ ਰਾਹਾਂ ਦੀ ਨਿਰਲੇਪ ਪਾਵਨਤਾ ਨਾਲ ਸੰਗਤ, ਗੁਰਮੁਖੀ ਅੱਖਰ ਅਤੇ ਲੰਗਰ ਆਦਿ - ਇੱਕੋ ਵੇਲੇ ਇਸ ਤੋਂ ਵੱਖ ਕਰ ਕੇ ਨਹੀਂ ਵੇਖੇ ਜਾ ਸਕਦੇ। ਗੁਰੂ ਅੰਗਦ ਸਾਹਿਬ ਦੀ ਇਸ ਅੰਤਰ-ਧਿਆਨੀ ਵਿਸਮਾਦਜਨਕ ਅਵਸਥਾ ਦੇ ਸਹਿਜ ਅਨੁਭਵ ਵਿਚ ਜੋ ਕਿ ਹਰ ਕਿਸਮ ਦੇ ਉਲਾਰੂ ਜੋਸ਼ ਦੀ ਸਮੂਲੀਅਤ ਤੋਂ ਅਚੇਤ ਹੀ ਨਿਰਲੇਪ ਸੀ, ਧਰਤੀ-ਧਰਮਸਾਲ ਖ਼ੁਦ ਵਿਸਮਾਦ ਦੀ ਅਵਸਥਾ ਵਿਚ ਲੀਨ ਹੋਣ ਕਾਰਨ, ਇਸਦੀ 'ਖ਼ਾਕ ਉਮਾਹ' ਦੀ ਪ੍ਰਤੀਤੀ ਵਿਚ ਸੂਰਜ ਪਰਾਂ ਤੇ ਖ਼ਾਕ ਉਮਾਹ ਦੇ ਅਨੇਕ ਦੈਵੀ-ਹੁਨਰ ਅਤੇ ਕਲਾ ਦੇ ਸਜੀਵ ਚਿਤਰ ਸਿਰਜ ਰਹੀ ਹੈ; ਵਿਸਮਾਦ ਦੇ ਇਸ ਕੁਦਰਤੀ ਸੁਭਾਅ ਅਨੁਸਾਰ 'ਅਸੰਖਾਂ ਚਾਅ ਸੰਗਤ ਦਰਾਂ ਤੇ ਖੜੇ ਹਨ' ਜਿਹਨਾਂ ਦਾ ਰਿਸ਼ਤਾ ਵਿਸਮਾਦ ਦੀ ਪ੍ਰਵਾਜ਼ ਅਨੁਸਾਰ ਬ੍ਰਹਿਮੰਡ ਦੀਆਂ ਕੁਲ ਦੂਰ ਨੇੜੇ ਦੀਆਂ ਇਕਾਈਆਂ ਨਾਲ ਬਾਹਰਮੁਖੀ/ਅੰਤਰਮੁਖੀ ਤੌਰ 'ਤੇ ਲਗਾਤਾਰ ਅਭੇਦ ਹੈ :

*ਵਿਸਮਾਦ ਨਕਸ਼ ਦੀ ਰੇਖ,*
*ਗੁਰ ਸੰਗ ਤੁਰ ਰਹੀ*
*ਰਾਹ ਅਸੀਮ ਨਿਰਲੇਪ,*
*ਸੰਗਤ ਜੁੜ ਰਹੀ!*

*ਚਿਤਰੇ ਖ਼ਾਕ ਉਮਾਹ,*
*ਸੂਰਜ-ਪਰਾਂ ਤੇ*
*ਖੜੇ ਅਸੰਖਾਂ ਚਾਅ,*
*ਸੰਗਤ-ਦਰਾਂ 'ਤੇ।*

ਗੁਰੂ ਅੰਗਦ ਸਾਹਿਬ ਇਸਲਾਮੀ ਮੇਅਰਾਜ (Meraj) ਦੇ ਸੱਤ ਅਗਾਸਾਂ ਅਤੇ ਸੱਤ ਪਤਾਲਾਂ ਦੀ ਵੀ ਰੂਹਾਨੀ ਪ੍ਰਵਾਜ਼ ਨੂੰ ਗੁਰੂ ਨਾਨਕ ਸਾਹਿਬ ਦੇ ਇਲਹਾਮ ਦੀ ਵਿਰਾਸਤ ਵਿੱਚੋਂ ਪ੍ਰਾਪਤ ਕਰ ਚੁੱਕੇ ਹਨ। ਸੋ ਗੁਰੂ ਅੰਗਦ ਸਾਹਿਬ ਗੁਰਮੁਖੀ ਅੱਖਰਾਂ ਦੀ ਘਾੜਤ, ਸੰਗਤ ਅਤੇ ਲੰਗਰ ਦੇ ਰੂਹਾਨੀ ਦੌਰ ਵਿਚ ਜਿਹੜੇ ਪਰਉਪਕਾਰ ਧਰਤੀ 'ਤੇ ਕਰ ਰਹੇ ਹਨ; ਉਹਨਾਂ ਦਾ ਇਸੇ ਵੇਲੇ ਮੇਅਰਾਜ ਦੀ ਵਿਰਾਸਤ ਤੋਂ ਅਗਲੇ ਅਗੰਮ ਨਾਲ ਰਿਸ਼ਤਿਆਂ ਦੀ ਨੇੜਤਾ ਰਾਹੀਂ, 'ਉੱਚ ਦਰਿ ਤਾਰਿਆਂ' ਨਾਲ ਵੀ ਅੰਤਰ ਸੰਬੰਧਿਤ ਰਿਸ਼ਤਾ ਹੈ। ਸੋ ਇਹ ਗੁਰੂ ਰਾਹੀਂ ਕੀਤੇ ਪਰਉਪਕਾਰ ਇੱਕੋ ਵੇਲੇ ਧਰਤੀ ਦੀ ਉਮਾਹ ਰੂਪ ਖ਼ਾਕ ਅਤੇ 'ਉੱਚ ਦਰਿ ਤਾਰਿਆਂ' ਨਾਲ ਇੱਕੋ ਜਿਹੀ ਸਾਂਝ ਰੱਖਦੇ ਹਨ। ਸੋ ਲੰਗਰ ਰਾਹੀਂ ਜਿਹੜੇ 'ਰਿਜ਼ਕ ਪਿਆਰ' ਗੁਰੂ ਦੇ 'ਕੋਮਲ ਪਿਆਰਿਆਂ' ਵਲੋਂ ਧਰਤੀ 'ਤੇ ਵਰਤਾਏ ਜਾ ਰਹੇ ਹਨ; ਉਹਨਾਂ ਦੀ ਇਹ ਰੂਹਾਨੀ ਦਾਤ ਚੰਨ ਤਾਰਿਆਂ, ਸੂਰਜਾਂ ਅਤੇ ਸੂਰਜਾਂ ਤੋਂ ਪਾਰ ਦੇ ਮੰਡਲਾਂ ਵਿਚ ਵੀ ਇੱਕੋ ਵੇਲੇ ਵਰਤਾਈ ਜਾ ਰਹੀ ਹੈ। ਇਥੇ 'ਖੀਵੀ ਮਾਤਾ' ਦਾ ਮੋਹ ਕੁਲ ਪੈਗ਼ੰਬਰਾਂ ਦੀਆਂ ਮਾਵਾਂ ਨਾਲ ਇਕਮਿਕ ਹੋ ਕੇ, 'ਝਿਲ ਮਿਲ ਬਰਸ' ਰਿਹਾ ਹੈ; ਅਤੇ ਜਦੋਂ ਗੁਰੂ ਦੇ ਸ਼ਬਦ ਦੀ ਧਰਤੀ ਧਰਮਸਾਲ ਹੋ ਕੇ 'ਸੋਅ' ਨੂੰ ਸੁਣ ਰਹੀ ਹੈ, ਇਸੇ ਵੇਲੇ 'ਸ਼ਬਦ' ਦੀ ਇਸ 'ਸੋਅ' ਨੂੰ ਸੁਨਣ

ਲਈ ਅੰਬਰ ਵੀ ਤਰਸ ਰਿਹਾ ਹੈ। ਹਮਾਯੂੰ ਇਸ ਵੇਲੇ ਦੁਨੀਆਂ ਦੇ ਆਮ ਬਾਦਸ਼ਾਹਾਂ ਵਾਂਗ ਹੀ 'ਗ਼ਰੂਰ ਦੀ ਮਦ' ਦੀ ਗਰਿਫ਼ਤ ਵਿਚ ਲੀਨ ਹੈ; ਇਸਦੇ ਨਾਲ ਹੀ ਗੁਰੂ ਅੰਗਦ ਸਾਹਿਬ ਦੇ ਇਲਹਾਮ ਦੀ "ਨਭ-ਨੈਂ", ਚੰਨ ਤਾਰਿਆਂ ਦੀਆਂ ਦੂਰੀਆਂ ਤੱਕ ਵਿਚਰਦੇ ਮੰਡਲਾਂ ਨੂੰ, ਇਸ 'ਪਾਵਨ ਨਭ-ਨੈਂ' ਅਤੇ 'ਹਮਾਯੂੰ' ਦੇ ਗੁਮਾਨ ਦਾ ਫ਼ਰਕ ਸਮਝਾ ਰਹੀ ਹੈ। ਗੁਰੂ ਆਮਦ ਦੇ ਨਾਲ ਧਰਤੀ ਦੀ ਅਰਦਾਸ ਪੂਰੇ ਗੁਰੂ ਦੇ ਪੂਰੇ ਅਮਲ ਰਾਹੀਂ 'ਸਾਬਤ' ਅਰਦਾਸ ਦਾ ਰੁਤਬਾ ਧਾਰਨ ਕਰ ਚੁੱਕੀ ਹੈ। ਸੋ ਸਾਬਤ ਅਰਦਾਸ ਨੇ ਆਪਣੇ ਕੁਦਰਤੀਪਣ ਵਿਚ ਹੀ ਧਰਤੀ ਦੀ ਹਰ ਚੀਜ਼ ਤੇ ਭਾਵੇਂ 'ਜਰਵਾਣਾ ਬਾਦਸ਼ਾਹ' ਹੀ ਕਿਉਂ ਨਾ ਹੋਵੇ, ਉਸ 'ਤੇ ਰਹਿਮ ਦੀ ਦਾਤ ਸਦਾ ਵਰਤਾਉਣੀ ਹੈ; ਪਰੰਤੂ ਗੁਰੂ ਦੇ ਰਹਿਮ ਦੀ ਦਾਤ ਦੀ ਪ੍ਰਾਪਤੀ ਬਾਦਸ਼ਾਹ ਦੇ ਸ਼ੁੱਧ ਅਹਿਸਾਸ ਦੇ ਅਮਲ ਅਨੁਸਾਰ ਹੀ ਉਸਨੂੰ ਸੰਭਵ ਹੈ; ਜੇਕਰ ਸ਼ੁੱਧ ਅਮਲ ਸਥਾਈ ਹੈ, ਤਾਂ ਦਾਤ ਦੀ ਬਖ਼ਸ਼ਿਸ਼ ਸਦੀਵੀ ਹੈ; ਜੇਕਰ ਅਮਲ ਵਕਤੀ ਹੈ, ਤਾਂ ਦਾਤ ਦੀ ਬਖ਼ਸ਼ਿਸ਼ ਵੀ ਵਕਤੀ ਹੀ ਹੋਵੇਗੀ :

*ਮੱਦ ਪੀਂਦੇ ਜੱਗ ਸ਼ਾਹ,*
*ਸਦਾ ਗ਼ਰੂਰ ਦੀ*
*ਖਿੱਚੇ ਪਾਵਨ ਰਾਹ,*
*ਨਭ-ਨੈਂ ਦੂਰ ਦੀ*

*ਹੈ ਸਾਬਤ ਅਰਦਾਸ,*
*ਫਿਰ ਵੀ ਜ਼ਿਮੀਂ ਦੀ*
*ਜਰਵਾਣੇ ਦੀ ਪਿਆਸ,*
*ਗੁਰ ਦਰ ਗਿਣੀਦੀ।*

ਹਮਾਯੂੰ, ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਵਕਤੀ ਤੌਰ 'ਤੇ ਨਿਮਰਤਾ ਅਥਵਾ ਗ਼ਰੀਬੀ ਧਾਰਨ ਕਰਦਾ ਹੈ; ਪਰੰਤੂ ਇਸ ਗ਼ਰੀਬੀ ਅਤੇ ਨਿਮਰਤਾ ਵਿਚ ਸਹਿਜ ਅਤੇ ਸਬਰ ਨਹੀਂ; ਭਾਵੇਂ ਉਸਦੇ ਹਾਰੇ ਹੋਏ ਉੱਚਾਟ ਮਨ ਦੀ ਅਵਸਥਾ ਰਾਤ ਦੇ ਸੰਘਣੇ ਹਨੇਰੇ ਜਿਹੀ ਗੰਭੀਰ ਅਤੇ ਤਰਸਯੋਗ ਹੈ। ਇਸ ਸਮੇਂ ਜਦੋਂ ਹਮਾਯੂੰ ਗੁਰੂ ਅੰਗਦ ਸਾਹਿਬ ਦੀ ਸੰਗਤ ਵਿਚ ਹਾਜ਼ਰ ਹੋਇਆ ਤਾਂ ਗੁਰੂ ਅੰਗਦ ਸਾਹਿਬ ਬੱਚਿਆਂ ਦੀਆਂ ਖੇਡਾਂ ਵੱਲ ਅੰਤਰ-ਧਿਆਨ ਹੋ ਕੇ ਰੁਚਿਤ ਸਨ। ਜਦੋਂ ਗੁਰੂ ਅੰਗਦ ਸਾਹਿਬ ਦੀ ਪਿੱਠ ਹੋਣ ਕਾਰਨ ਉਹਨਾਂ ਦਾ ਧਿਆਨ ਹਮਾਯੂੰ ਵੱਲ ਨਾ ਗਿਆ; ਤਾਂ ਹਮਾਯੂੰ ਨੇ ਇਸ ਅਦਾ ਨੂੰ ਆਪਣਾ ਅਪਮਾਨ ਸਮਝਦੇ ਹੋਏ, ਗੁਰੂ ਅੰਗਦ ਸਾਹਿਬ 'ਤੇ ਵਾਰ ਕਰਨ ਲਈ ਆਪਣੇ ਲੱਕ ਨਾਲ ਬੰਨ੍ਹੀ ਤਲਵਾਰ ਦੇ ਮੁੱਠੇ ਨੂੰ ਹੱਥ ਪਾ ਲਿਆ। ਗੁਰੂ ਅੰਗਦ ਸਾਹਿਬ ਨੇ ਹਮਾਯੂੰ ਦੇ ਇਸ ਹਾਰ ਖਾਧੇ ਰੋਹ ਨੂੰ ਆਪਣੇ ਅੰਤਰ-ਧਿਆਨੀ ਸਹਿਜ ਦੀ ਬੇਪ੍ਰਵਾਹੀ ਵਿਚ ਪਹਿਚਾਣਦਿਆਂ ਕਿਹਾ ਕਿ 'ਫ਼ਕੀਰਾਂ ਉਪਰ ਵਾਰ ਕਰਨ ਲਈ ਇਹ ਤਲਵਾਰ ਨਹੀਂ ਬਣੀ, ਜਿਸਦਾ ਵਾਰ ਸ਼ੇਰ ਸ਼ਾਹ ਸੂਰੀ ਉਪਰ ਹੀ ਫੱਬਦਾ ਹੈ।' ਇੰਜ ਗੁਰੂ ਦੀ ਇਸ ਅੰਤਰ-ਧਿਆਨੀ ਸੂਝ ਤੇ ਹਮਾਯੂੰ ਗੁਰੂ ਅੱਗੇ ਪੂਰੀ ਨਿਮਰਤਾ ਨਾਲ ਸਿਰ ਝੁਕਾਉਂਦਾ ਹੈ :

*ਜਾਗ ਪਿਆ ਅਭਿਮਾਨ,*
*ਹਾਰੇ ਤਖ਼ਤ ਦਾ*
*ਭੁੱਲੇ ਰਹਿਮਤ-ਸ਼ਾਨ,*
*ਮਾਰਿਆ ਬਖ਼ਤ ਦਾ।*

*ਜੰਗੀ ਤੇਗ ਨਿਪੁੰਨ,*
*ਖਿਚੀ ਸ਼ਾਹ ਨੇ*
*ਐਪਰ ਕੀਤਾ ਸੁੰਨ,*
*ਪਿਰ ਦੀ ਨਿਗ੍ਹਾ ਨੇ*

*ਕਹਿਣ "ਹਮਾਯੂੰ ਜੰਗ,*
*ਤਖ਼ਤ ਦੀ ਹਾਰ ਕੇ*
*ਰੂਹ ਨਾ ਰਹੀ ਬੁਲੰਦ,*
*ਹੱਕ ਦੀ ਤਾਰ 'ਤੇ।*

ਗੁਰੂ ਦੇ ਇਸ ਕਥਨ ਤੋਂ ਪ੍ਰਭਾਵਤ ਹੁੰਦਿਆਂ ਹਮਾਯੂੰ ਨੇ ਪੂਰੀ ਨਿਮਰਤਾ ਸਹਿਤ ਗੁਰੂ ਤੋਂ ਮੁੜ ਰਾਜ ਦੀ ਪ੍ਰਾਪਤੀ ਅਤੇ ਅੱਲ੍ਹਾ ਦੀ ਮਿਹਰ ਦੀ ਦਾਤ ਮੰਗੀ; ਤਾਂ ਕਿ ਰਾਜ ਦੇ ਨਾਲ 'ਅਨਲ-ਹੱਕ਼' ਦੀ ਇਲਾਹੀ ਬਰਕਤ ਵੀ ਇਸਦੇ ਨਾਲ ਹੀ ਅੰਗ ਸੰਗ ਰਹੇ। ਗੁਰੂ ਅੰਗਦ ਸਾਹਿਬ ਨੇ ਆਪਣੀ ਪੂਰਨ ਅਰਦਾਸ ਰਾਹੀਂ ਹਮਾਯੂੰ ਤੇ ਮੁੜ ਰਾਜ ਦੀ ਬਖ਼ਸ਼ਿਸ਼ ਕਰਨ ਦੇ ਨਾਲ ਇਹ ਵੀ ਸੰਕੇਤ ਦਿੱਤਾ ਕਿ ਤੇਰੇ ਬਖ਼ਸ਼ਿਸ਼ ਪ੍ਰਾਪਤ ਕਰਨ ਦੇ ਅਮਲ ਹਾਲੀ ਅਧੂਰੇ ਹਨ; ਸੋ ਹਾਲੀ ਹੋਰ ਮੁਸੀਬਤਾਂ (Trials) ਦੇ 'ਕੰਡੇ ਚੁਗਣੇ' ਬਾਕੀ ਹਨ। ਗੁਰੂ ਨੇ ਬਖ਼ਸ਼ਿਸ਼ ਤਾਂ ਉਸੇ ਵੇਲੇ ਕਰ ਦਿੱਤੀ, ਪਰੰਤੂ ਬਖ਼ਸ਼ਿਸ਼ ਦਾ ਹੱਕ ਹਮਾਯੂੰ ਨੂੰ ਸ਼ੁੱਧ ਅਮਲਾਂ ਨੂੰ ਧਾਰਨ ਨਾਲ ਇਸਦੇ ਹੱਕਦਾਰ ਹੋਣ ਉਪਰੰਤ ਹੀ ਪ੍ਰਾਪਤ ਹੋਵੇਗਾ। ਇਸੇ ਤਰ੍ਹਾਂ ਕਾਂਡ 'ਛੇ', 'ਸੱਤ' ਅਤੇ ਤੇਰ੍ਹਾਂ ਵਿਚ ਕ੍ਰਮਵਾਰ 'ਜਗਤ ਦੀਆਂ ਵਾਸ਼ਨਾਵਾਂ ਤੋਂ ਤ੍ਰਬਕਦੇ ਸਿੱਖ ਕੇਦਾਰੀ', 'ਇਸਲਾਮ ਸ਼ਾਹ ਸੂਰੀ ਜਾਂ ਸਲੇਮ ਸ਼ਾਹ ਸੂਰੀ (1545 ਤੋਂ 1554 ਈ.) ਦਾ ਖ਼ਾਸ ਬੰਦਾ ਹੇਮੂ ਜੋ ਬਾਅਦ ਵਿਚ ਆਦਲ ਸ਼ਾਹ ਸੂਰੀ ਦਾ ਵਜ਼ੀਰ ਬਣਿਆ - 1547 ਈ. ਵਿਚ ਗੁਰੂ ਅੰਗਦ ਸਾਹਿਬ ਤੋਂ ਹਉਂ ਵਿਚ ਕੋਈ ਮਹਾਂ ਸ਼ਕਤੀ ਲੈਣ ਲਈ ਖਡੂਰ ਸਾਹਿਬ ਪੁਜਿਆ' ਅਤੇ 'ਹਰੀਕੇ ਪੱਤਣ ਕੋਲ ਹਉਂ ਦੀ ਖੇਡ' ਆਦਿ ਸਾਖੀਆਂ ਵਿਚ ਹੇਮੂ, ਕੇਦਾਰੀ ਅਤੇ ਗੁਰੂ ਅੰਗਦ ਸਾਹਿਬ ਦਾ ਹਉਂ ਵਿਚ ਮੱਤਾ ਬਚਪਨ ਦਾ ਬੇਲੀ, ਆਦਿ ਤਿੰਨੇ ਨਾਇਕ ਆਪਣੀ ਆਪਣੀ ਤਰ੍ਹਾਂ ਹਉਮੈ ਵਿਚ ਮੱਤੇ ਅਤੇ ਮੀਰੀ ਦੇ ਨਾਲ ਪੀਰੀ ਦੀ ਦੁਨਿਆਵੀ ਲਾਲਸਾ ਕਰਨ ਲਈ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਵਾਰੀ ਵਾਰੀ ਹਾਜ਼ਰ ਹੁੰਦੇ ਹਨ। ਬਾਦਸ਼ਾਹ ਹਮਾਯੂੰ ਵਾਂਗ ਹੀ ਹਉਮੈ ਦੀ ਗਰਿਫ਼ਤ ਵਿਚ ਆਏ ਇਹ ਤਿੰਨੇ ਨਾਇਕ ਆਪਣੀ ਆਪਣੀ ਤਰ੍ਹਾਂ ਦੁਨਿਆਵੀ ਲਾਲਸਾਵਾਂ ਦੀ ਉਲਾਰੂ ਹੱਦ ਤੱਕ ਖ਼ਾਹਿਸ਼ ਰੱਖਣ ਵਾਲੇ ਸਨ, ਜੋ ਕਿ ਆਪਣੀ ਹਉਮੈ ਅਤੇ ਦੁਨਿਆਵੀ ਲਾਲਸਾਵਾਂ ਦੀ ਜਕੜ ਵਿਚ ਹੋਣ ਦੇ ਨਾਲ ਹੀ ਗੁਰੂ ਬਖ਼ਸ਼ਿਸ਼ ਦੀ ਗ਼ੈਰ-ਕੁਦਰਤੀ ਖ਼ਾਹਿਸ਼ ਰੱਖਦੇ ਹਨ। ਗੁਰੂ ਅੰਗਦ ਸਾਹਿਬ ਜਦੋਂ ਇਹਨਾਂ ਤਿੰਨੇ ਪਾਤਰਾਂ ਨੂੰ ਆਪਣੇ ਇਲਾਹੀ ਜਿਸਮ ਦੇ ਜ਼ਹੂਰ ਰਾਹੀਂ, ਹਉਮੈ ਅਤੇ ਦੁਨਿਆਵੀ ਤ੍ਰਿਸ਼ਨਾਵਾਂ ਦੀ ਲਾਲਸਾ ਦੇ ਭੇਦ ਇਹਨਾਂ ਅੱਗੇ ਪੂਰੀ ਤਰ੍ਹਾਂ ਬੇਨਕਾਬ ਕਰ ਕੇ ਸਪਸ਼ਟ ਕਰਦੇ ਹਨ, ਤਾਂ ਇਹਨਾਂ ਤਿੰਨੇ ਨਾਇਕਾਂ ਉਪਰ ਉਹਨਾਂ ਦੇ ਅਮਲ ਦੀ ਸ਼ੁੱਧ ਪ੍ਰਵਿਰਤੀ ਅਨੁਸਾਰ ਹੀ ਗੁਰੂ ਦੀ ਦਾਤ ਇਹਨਾਂ ਨੂੰ ਨਸੀਬ ਹੁੰਦੀ ਹੈ; ਭਾਵ, ਜਿਸ ਅਨੁਪਾਤ ਵਿਚ ਇਹਨਾਂ ਦੇ ਅਮਲ ਹਉਮੈ ਅਤੇ ਲਾਲਸਾ ਤੋਂ ਮੁਕਤ ਹੋ ਕੇ, ਗੁਰੂ ਬਖ਼ਸ਼ਿਸ਼ ਦੇ ਹੱਕਦਾਰ ਹੁੰਦੇ ਹਨ, ਉਸੇ ਅਨੁਪਾਤ ਵਿਚ ਹੀ ਇਹਨਾਂ ਨੂੰ ਗੁਰੂ ਬਖ਼ਸ਼ਿਸ਼ ਦਾ ਹੱਕ ਹਾਸਲ ਹੁੰਦਾ ਹੈ :

*ਗੁਰੂ-ਦਰ ਕੂਕ ਰਿਹਾ ਬਖ਼ਤਾਵਰ :*
*"ਰਿਸ਼ਮ ਰੰਕ 'ਤੇ ਵਾਰੋ*

*ਜੇ ਮੈਂ ਭੁੰਚਾਂ ਨਾ ਇਸ ਚਾਨਣ*
*ਬਦਨਸੀਬ ਮੈਂ ਯਾਰੋ।"*

x x x

ਸਾਖੀ ਨੰ: ਚਾਰ ਵਿਚ ਗੁਰੂ ਅੰਗਦ ਸਾਹਿਬ ਨੂੰ ਪੁਰਾਤਨ ਨਾਵਾਂ ਵਾਲੇ ਨਵੀਨ ਜੋਗੀ ਗੁਰੂ ਸਾਹਿਬ ਦੇ ਰਸਿਕ ਅਡੋਲ ਰੂਪ ਨੂੰ ਪਰਖਣ ਲਈ, ਕ੍ਰਮਵਾਰ ਮਛੰਦਰ, ਲੋਹਾਰੀਪਾ, ਚਰਪਟ, ਗੋਰਖ ਅਤੇ ਭਰਥਰੀ ਆਦਿ ਦੇ ਰੂਪ ਵਿਚ ਮਿਲਦੇ ਹਨ। ਹਰਿੰਦਰ ਸਿੰਘ ਨੇ *ਇਲਾਹੀ ਨਦਰ ਦੇ ਪੈਂਡੇ* ਜਿਲਦ-1, ਵਿਚ ਗੁਰੂ ਨਾਨਕ ਸਾਹਿਬ ਨਾਲ ਇਹਨਾਂ ਹੀ ਨਾਵਾਂ ਵਾਲੇ ਪੁਰਾਤਨ ਜੋਗੀਆਂ ਦੀ ਮਿਲਣੀ ਰਾਹੀਂ ਹੋਏ ਅੰਤਰ-ਧਿਆਨੀ ਆਪਸੀ ਸੰਬਾਦ ਨੂੰ 'ਸੁਮੇਰ ਪਰਬਤ' ਉਪਰ ਵਾਪਰਦਿਆਂ ਵਿਖਾਇਆ ਹੈ। ਇਸ ਸੰਬਾਦ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ 'ਸਿਧ ਗੋਸਟਿ' ਵਿਚ ਹੋਏ ਸੁਆਲ/ਜੁਆਬ ਨੂੰ ਆਪਣੇ ਕਾਵਿਕ ਆਵੇਸ਼ ਰਾਹੀਂ ਬੇਮਿਸਾਲ ਕਾਵਿਕ ਸਿਫ਼ਤਾਂ ਰਾਹੀਂ ਮੰਨਣਯੋਗ ਢੰਗ ਨਾਲ ਪੇਸ਼ ਕੀਤਾ ਹੈ। ਇਸ ਸੰਬਾਦ ਵਿਚ ਇਹਨਾਂ ਉਪਰੋਕਤ ਜੋਗੀਆਂ ਦੀ ਮਿਲਣੀ ਰਾਹੀਂ ਜੋ ਕੁਝ ਦੱਸਣਾ ਬਾਕੀ ਰਹਿ ਗਿਆ ਹੈ, ਉਸਨੂੰ ਗੁਰੂ ਅੰਗਦ ਸਾਹਿਬ ਦੇ ਪ੍ਰਸੰਗ ਵਿਚ ਇਹਨਾਂ ਪੁਰਾਤਨ ਨਾਵਾਂ ਵਾਲੇ ਨਵੀਨ ਜੋਗੀਆਂ ਦੇ ਸੰਬਾਦ ਰਾਹੀਂ ਪੇਸ਼ ਕੀਤਾ ਹੈ। ਪੁਰਾਤਨ ਜੋਗੀਆਂ ਦੀ ਅੰਤਰ-ਧਿਆਨੀ ਅਵਸਥਾ ਦੀ ਗੁਰੂ ਖ਼ਿਆਲ ਦੇ ਸੰਬੰਧ ਵਿਚ ਕੀ ਨਿਸਚਿਤ ਸੀਮਾ ਹੈ; ਨੂੰ ਹਰਿੰਦਰ ਸਿੰਘ ਮਹਿਬੂਬ ਦੇ *ਸਹਿਜੇ ਰਚਿਓ ਖ਼ਾਲਸਾ* ਵਿਚ ਦਿੱਤੇ ਜੋਗੀ ਪ੍ਰਤੀ ਵਿਚਾਰਾਂ ਨੂੰ ਇਥੇ ਦੇਣਾ ਇਸ ਲਈ ਅਤਿ ਆਵੱਸ਼ਕ ਹੈ, ਕਿਉਂਕਿ ਇਥੇ ਗੁਰੂ ਅੰਗਦ ਸਾਹਿਬ ਦੇ ਸਿੱਧੇ ਰੱਬ ਵਲੋਂ ਆਏ ਇਲਹਾਮ ਦੇ ਸੰਬੰਧ ਵਿਚ ਇਹਨਾਂ ਜੋਗੀਆਂ ਦੀਆਂ ਰਿਧੀਆਂ-ਸਿਧੀਆਂ ਦੀਆਂ ਉੱਚੀਆਂ ਪ੍ਰਾਪਤੀਆਂ ਦਾ ਗੁਰੂ ਦੀ ਉੱਚੀ ਸੁਰਤਿ ਦੇ ਸੰਬੰਧ ਵਿਚ ਸਹੀ ਅੰਦਾਜ਼ਾ ਲੱਗ ਜਾਂਦਾ ਹੈ :

> ਨਾਥਾਂ ਨੇ ਗੁਰੂ ਸਾਹਿਬ ਦੀ ਅਕਾਲ ਫਤਹ ਅੱਗੇ ਬੜੀ ਵਾਰ ਸਿਰ ਨਿਵਾਇਆ, ਪਰ ਉਹ ਇਸ ਨਦਰ ਦੇ ਪੂਰੇ ਜਲਵੇ ਵਿਚ ਕਦੇ ਵੀ ਨਹੀਂ ਸਨ ਰੰਗੇ ਗਏ। ਉਹ ਇਸ ਲਾਸਾਨੀ ਜਲਵੇ ਤੋਂ ਭਾਂਜ ਖਾਂਦੇ ਸਨ, ਪਰ ਬਖ਼ਸ਼ਿਸ਼ ਦੀ ਖ਼ੂਬਸੂਰਤੀ ਨਹੀਂ ਪਹਿਚਾਣਦੇ ਸਨ। ਉਹ ਗੁਰੂ ਨਾਨਕ ਸਾਹਿਬ ਦੀ ਮਹਾਨਤਾ ਨੂੰ ਸਮਝਦੇ ਸਨ, ਵਕਤੀ ਤੌਰ ਉੱਤੇ ਇਸਦਾ ਸਤਕਾਰ ਵੀ ਕਰਦੇ ਸਨ, ਪਰ ਬਿਪਰ-ਸੰਸਕਾਰ (ਵੇਖੋ ਕਿਤਾਬ ਛੇਵੀਂ ਵਿਚ ਇਸਦਾ ਦਾਰਸ਼ਨਿਕ, ਇਤਿਹਾਸਕ ਤੇ ਸਿਰਜਣਾਤਮਕ ਸਰਵੇਖਣ) ਦਾ ਹਠ ਵੀ ਬਹੁਤ ਤਗੜਾ ਸੀ, ਜੋ ਕਿ ਉਹਨਾਂ ਦੇ ਮਨ ਨੂੰ ਮੁੜ ਖੁਣਸ ਦੀ ਸਦੀਆਂ ਪੁਰਾਣੀ ਜਕੜ ਵਿਚ ਲੈ ਆਉਂਦਾ ਸੀ। ਸੋ ਨਾਥ, ਗੁਰੂ ਅੰਗਦ ਸਾਹਿਬ ਦੀ ਪ੍ਰੀਖਿਆ ਲੈਣ ਲਈ ਆਏ। ਇਹ ਨਾਥ ਬਿਬੇਕ ਦੀ ਬਹੁਭਾਂਤੀ ਸੂਖਮਤਾ ਦੇ ਗਿਆਤਾ ਸਨ, ਪਰ ਗਿਆਨ ਦੀ ਇਸ ਪ੍ਰਾਪਤੀ ਦੇ ਜ਼ੋਰ ਨਾਲ ਸਵੈ-ਜਿੱਤ ਦਾ ਲਘੂ ਸੁਆਦ ਲੈਣ ਤੋਂ ਬਿਨਾਂ ਉਹ ਕਿਸੇ ਹੋਰ ਪ੍ਰਤੀਤੀ ਦੇ ਸਮਰੱਥ ਨਹੀਂ ਸਨ। ਉਹ ਵਿਸ਼ਾਲ ਧਿਆਨ ਦੀ ਜਾਚ ਨਾਲ ਕਈ ਵਾਰ ਕੁਦਰਤ ਦੇ ਦਿਸਦੇ ਨਿਯਮ ਉਲੰਘ ਕੇ ਕਰਾਮਾਤ ਜਾਂ ਰਿੱਧੀਆਂ-ਸਿੱਧੀਆਂ ਦੇ ਚਮਤਕਾਰ ਵਿਖਾਉਂਦੇ ਸਨ, ਜੋ ਕਿ ਦੁਨੀਆਂ ਲਈ ਇਕ ਅਚੰਭੇ ਭਰੀ ਪਰ ਸੁਹਜਹੀਣ ਪ੍ਰਦਰਸ਼ਨੀ ਤੋਂ ਵਡੇਰੀ ਅਹਿਮੀਅਤ ਨਹੀਂ ਸਨ ਰਖਦੇ।... ਗੁਰੂ ਅੰਗਦ ਸਾਹਿਬ ਜੋ 'ਦਰਿਆਵਾ ਸਿਉ ਦੋਸਤੀ' ਰੱਖਦੇ ਸਨ, ਤਵਾਰੀਖ਼ ਖ਼ਾਲਸਾ ਅਨੁਸਾਰ ਚਾਰ ਵਸਤਾਂ ਦੀ ਮੰਗ

ਕਰਦੇ ਹਨ। 'ਮਨ ਦੀ ਗ਼ਰੀਬੀ, ਬੁੱਧੀ ਦੀ ਸੂਛਤਾ, ਚਿਤ ਦੀ ਇਕਾਗਰਤਾ ਅਤੇ ਹੰਕਾਰ ਦੀ ਨਵਿਰਤੀ'। *(ਪੰਨੇ 111-12)*

ਗੁਰੂ ਅੰਗਦ ਸਾਹਿਬ ਜੋਗੀਆਂ ਦੀ ਅਭਿਮਾਨੀ ਬਿਰਤੀ ਜੋ ਗੁਰੂ ਨੂੰ ਪਰਖ ਦੀ ਘੜੀ ਵਿਚ ਪਾ ਰਹੀ ਹੈ; ਉਹਨਾਂ ਕੋਲੋਂ ਉਪਰੋਕਤ ਵਸਤਾਂ ਦੀ ਮੰਗ ਕਰਦੇ ਹਨ ਜੋ ਅਸਲ ਵਿਚ ਜੋਗੀਆਂ ਕੋਲ ਹੀ ਨਹੀਂ ਹਨ। ਸੋ ਜੋਗੀਆਂ ਦੇ ਜੋਗ ਦੀ ਸੀਮਾ ਦੇ ਨਾਲ ਹੀ ਗੁਰੂ ਇਲਹਾਮ ਦੇ ਅਕੱਥ ਅਹਿਸਾਸ ਦੇ ਅਨੁਭਵ ਰਾਹੀਂ ਅਸੀਂ ਹਰਿੰਦਰ ਸਿੰਘ ਮਹਿਬੂਬ ਦੇ ਇਸ ਹਥਲੇ ਮਹਾਂਕਾਵਿ ਦੇ ਅਧਿਆਤਮਕ ਰਹੱਸ ਨੂੰ ਜ਼ਾਹਿਰ ਕਰਨ ਦਾ ਯਤਨ ਕਰਦੇ ਹਾਂ। ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਇਸਲਾਮ ਮਤ ਦੇ ਧਾਰਨ ਕਰਨ ਵਾਲੇ ਸੂਫ਼ੀ-ਗੁਰੂ ਇਲਹਾਮ ਤੋਂ ਪ੍ਰੇਰਿਤ ਹੋ ਕੇ ਇਸਲਾਮ ਦੇ ਇਲਾਹੀ-ਹੱਕ ਦੇ ਸ਼ੁੱਧ ਅਮਲ ਵਿਚ ਆ ਜਾਂਦੇ ਹਨ; ਸੋ ਕੁਦਰਤੀ ਹੈ ਕਿ ਇਥੇ ਇਸਲਾਮ ਧਰਮ ਅਤੇ ਸੂਫ਼ੀਆਂ ਦੀ ਭਰਵੀਂ ਸ਼ਮੂਲੀਅਤ ਰਾਹੀਂ ਇਸਲਾਮ ਤੋਂ ਅਗਲੇ ਸਿੱਖ ਮੱਤ ਦੇ ਹੱਕ ਦਾ ਮੇਲਾ ਪੂਰੇ ਜ਼ੋਰ ਨਾਲ ਭਰਿਆ ਹੋਇਆ ਹੈ; ਜਿਸਨੂੰ ਮੁਹੰਮਦ ਸਾਹਿਬ ਦੀ ਮੇਅਰਾਜ ਅਤੇ ਗੁਰੂ ਨਾਨਕ ਸਾਹਿਬ ਦੀ ਬ੍ਰਹਿਮੰਡ ਦੀ ਆਰਤੀ ਅਤੇ ਸੋਦਰੁ ਨਾਲ ਇਕਸੁਰ ਹਜ਼ਾਰਾਂ ਅਸਮਾਨ ਇਸ ਭਰੇ ਮੇਲੇ ਨੂੰ ਵੇਖ ਰਹੇ ਹਨ; ਭਾਵ ਇਹ ਸੂਫ਼ੀ ਫ਼ਕੀਰਾਂ ਅਤੇ ਗੁਰਮੁਖਾਂ ਦਾ ਹੱਕ ਦਾ ਇਕੱਠਾ ਮੇਲਾ ਲੱਗਿਆ ਹੋਇਆ ਹੈ। ਕਾਲ-ਪੰਧ ਦੇ ਇਸ ਅਲਬੇਲੇ ਰੂਪ ਨੂੰ ਦੂਰ ਦੀਆਂ ਸੁਰ ਅਤੇ ਅਸੁਰ ਸ਼ਕਤੀਆਂ ਆਪਣੇ ਆਪਣੇ ਮਿਆਰਾਂ ਅਨੁਸਾਰ ਜਾਚ ਅਤੇ ਪਰਖ ਰਹੀਆਂ ਹਨ। ਗੁਰੂ ਨਾਨਕ ਅਥਵਾ ਗੁਰੂ ਅੰਗਦ ਸਾਹਿਬ ਦੀ ਆਮਦ ਤੋਂ ਪਹਿਲਾਂ 'ਕੁਫ਼ਰ ਇਮਾਨ' ਦੇ ਜੋ ਮਾਪ ਅਕਲ ਦੀਆਂ ਬਾਰੀਕੀਆਂ ਰਾਹੀਂ ਥਾਪੇ ਗਏ ਸਨ; ਉਹਨਾਂ ਦੀਆਂ ਗਿਣੀਆਂ ਮਿਥੀਆਂ ਸੂਚਨਾਵਾਂ ਦੇ ਆਧਾਰ 'ਤੇ ਜੋ ਉਹਨਾਂ ਦੇ ਸੀਮਤ ਸਵੈ ਦੀ ਉਪਜ ਸਨ; ਉਹਨਾਂ ਨੇ ਅਸਲ ਮੰਜ਼ਿਲ ਦੀ ਥਾਂ ਭਰਮ ਅਤੇ ਭੁਲੇਖੇ ਵਾਲੀਆਂ ਲੌਕਿਕ ਮੰਜ਼ਿਲਾਂ ਥਾਪ ਰੱਖੀਆਂ ਸਨ। ਸੋ ਉਹਨਾਂ ਦੇ ਸੀਮਤ ਨਿਆਂ ਭਰਮ-ਹਨੇਰ ਦੀ ਭਟਕਣ ਤੋਂ ਮੁਕਤ ਨਹੀਂ ਸਨ; ਜੋ ਗੁਰੂ ਦੇ ਸੱਚ ਦੀ ਮੰਜ਼ਿਲ ਥਾਪਣ ਦੇ ਸਮਰੱਥ ਨਹੀਂ ਸਨ। ਗੁਰੂ ਆਮਦ ਦੀ ਪ੍ਰਵਾਜ਼ ਨੇ ਚੌਦਾਂ ਤਬਕਾਂ ਦੇ ਤੱਤਾਂ ਅੰਦਰ ਭੁਚਾਲ ਜਿਹੀ ਹਲਚਲ ਪੈਦਾ ਕਰ ਕੇ ਇਸ ਨੂੰ ਜ਼ਿੰਦਗੀ ਦੀ ਅੰਤਰੀਵ ਰਮਜ਼ ਦਾ ਅਨਿੱਖੜ ਅੰਗ ਬਣਾ ਦਿੱਤਾ ਹੈ। ਕੁਦਰਤ ਦਾ ਗ਼ੈਬੀ ਸੁਹਜ ਪ੍ਰਚੰਡ ਹੋ ਕੇ (ਬਲ ਕੇ) ਧਰਤੀ ਦੀ ਛਾਤੀ ਨਾਲ ਲੱਗ ਕੇ ਸੁੱਤਾ ਹੋਇਆ ਹੈ :

*ਵੇਖ ਰਹੇ ਅਸਮਾਨ ਹਜ਼ਾਰਾਂ*
*ਹੱਕ ਦਾ ਭਰਿਆ ਮੇਲਾ*
*ਸੁਰ ਅਸੁਰ ਪਰਖਦੇ ਦੂਰੋਂ*
*ਕਾਲ-ਪੰਧ ਅਲਬੇਲਾ।*

*ਕੁਫ਼ਰ ਈਮਾਨ ਸਦਾ ਹੀ ਥਾਪਣ*
*ਆਪਣੀ ਮੰਜ਼ਿਲ ਆਪੇ*
*ਭਰਮ-ਹਨੇਰ ਅਦਲ ਦੀ ਭਟਕਣ,*
*ਅੰਤਮ ਸੱਚ ਨਾ ਥਾਪੇ।*

*ਹਾਂ! ਭੁਚਾਲ ਤੱਤਾਂ ਦਾ ਤਬਕੀਂ*
*ਜੁੜਿਆ ਨਾਲ ਹਯਾਤੀ*
*ਗ਼ੈਬੀ ਸੁਹਜ ਬਾਲ ਹੈ ਸੁੱਤਾ*
*ਨਾਲ ਧਰਤ ਦੀ ਛਾਤੀ।*

ਜੋਗੀਆਂ ਦੀ 'ਭਟਕਣ ਵੀ ਹਮਾਯੂੰ' ਬਾਦਸ਼ਾਹ ਵਾਂਗ ਹੀ ਮਿਲਦੀ ਜੁਲਦੀ ਸੀ। ਹਮਾਯੂੰ ਦੀ ਭਟਕਣ ਨਾਲ 'ਜ਼ਿਮੀਂ ਦੇ ਦਰਦ ਵੀ ਰੋ ਰਹੇ' ਸਨ; ਪਰੰਤੂ ਇਸ 'ਭਟਕਣ ਦੇ ਨਾਲ ਹੀ ਗੁਰੂ ਦੀ ਅਸੀਸ ਵੀ ਦੇਸ ਦੇਸ ਵਿਚ ਘੁੰਮ' ਰਹੀ ਸੀ। ਹਮਾਯੂੰ ਦੇ ਸੰਸਾਰਕ ਰਾਜ ਦੇ 'ਸੁਪਨਿਆਂ' ਨੇ ਜੋਗੀਆਂ ਵਾਂਗ ਹੀ ਧਰਤੀ ਨੂੰ ਮਾਇਆ ਰੂਪ ਹੋ ਕੇ 'ਘੇਰਿਆ' ਹੋਇਆ ਸੀ। ਇਸ ਲਈ ਹਮਾਯੂੰ ਦੇ ਇਹਨਾਂ ਮਾਇਆ ਦੇ ਘੇਰੇ ਵਿਚ ਆਏ ਸੁਪਨਿਆਂ ਸੰਗ ਉਸਦੀ ਆਤਮਾ ਕਿਸੇ ਅਡੋਲ ਮਰਕਜ਼ ਨੂੰ ਲੂਛਦੀ ਹੈ; ਕਿਉਂਕਿ ਉਹ ਸੰਸਾਰਕ ਲਾਲਸਾ ਅਤੇ 'ਅਡੋਲ ਮਰਕਜ਼' ਦੇ ਅਸੰਤੁਲਨ ਵਿਚ 'ਥਿੜਕ ਰਿਹਾ' ਹੈ। ਹਮਾਯੂੰ ਦੀ ਰਾਜ ਪ੍ਰਾਪਤ ਕਰਨ ਦੀ ਦੌੜ ਗੁਰੂ ਅੰਗਦ ਸਾਹਿਬ ਦੀ ਸਮੇਂ ਦੀ 'ਭਾਰੀ ਖੇਡ' ਦੇ ਸੰਦਰਭ ਵਿਚ ਬਹੁਤ ਸੀਮਤ ਭਾਵ 'ਨਿੱਕੀ' ਸੀ ਕਿਉਂਕਿ ਗੁਰੂ ਅੰਗਦ ਸਾਹਿਬ ਅੱਗੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸਿਰਜਣਾ, ਬਾਕੀ ਗੁਰੂਆਂ ਦੇ ਜ਼ਿੰਦਗੀ ਵਿਚ ਆਉਣ ਦੇ ਵਿਲੱਖਣ ਮੰਤਵ ਅਤੇ ਕਾਰਜ ਅਤੇ ਖ਼ਾਲਸਾ ਥਾਪਣ ਤੱਕ ਦੀ ਮੰਜ਼ਿਲ ਇਕ 'ਭਾਰੀ ਖੇਡ' ਸਮਾਨ ਸੀ। ਪਰੰਤੂ ਗੁਰੂ ਅੰਗਦ ਸਾਹਿਬ ਦੇ 'ਬਲੀ ਨਿਆਂ ਨੇ' ਸਮੁੱਚੀ ਮਨੁੱਖਤਾ ਲਈ ਹੀ ਤਨ ਅਤੇ ਆਤਮਾ ਦੀ ਸੱਚੀ 'ਚੋਗ ਖਿਲਾਰ' ਦਿੱਤੀ ਸੀ। ਗੁਰੂ ਨਾਨਕ ਸਾਹਿਬ ਦੀ ਸਿੰਧ ਸਮਾਨ ਸੁਰਤਿ ਦੇ ਗੁਰੂ ਅੰਗਦ ਸਾਹਿਬ ਰਾਹੀਂ 'ਜੋ ਅਡੋਲ ਨੂਰਾਨੀ' ਸੀ, ਜੋਗੀ ਇਸਦੀ ਦੀਦ ਲਈ ਪੂਰੀ ਸ਼ਿੱਦਤ ਵਿਚ ਤਾਂਘਦੇ ਗੁਰੂ ਸਾਹਿਬ ਕੋਲ ਆਏ ਸਨ। ਗੁਰੂ ਦੀ 'ਅਡੋਲ ਨੂਰਾਨੀ ਦੀਦ' ਨੂੰ ਤੱਕਣ ਲਈ ਗੁਰੂ ਅੰਗਦ ਸਾਹਿਬ ਰਾਹੀਂ ਜੋਗੀ ਪੂਰੀ ਪ੍ਰੇਰਨਾ ਸਹਿਤ ਗੁਰੂ ਕੋਲ ਪਹੁੰਚੇ, ਇਸ ਪ੍ਰੇਰਨਾ ਰਾਹੀਂ ਉਹਨਾਂ ਅੰਦਰ 'ਉਨਮਨ ਨੈਂ - ਰਵਾਨੀ ਲਹਿਰ' ਰਹੀ ਹੈ; ਉਹ ਗੁਰੂ ਨੂੰ ਮਿਲਣ ਲਈ ਪੂਰੇ ਉਤਸਕ ਸਨ। ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਦੇ ਸ਼ਬਦ ਦੇ ਅਨੰਦ ਦੀ ਪ੍ਰਵਾਜ਼ ਦੇ ਪ੍ਰਕਾਸ਼ ਵਿਚ ਗੋਰਖ ਮਤ ਦੀਆਂ ਪੁਸ਼ਤਾਂ ਦੀਆਂ ਪੁਸ਼ਤਾਂ ਆਪਣੇ ਸਹੀ ਰੂਪ ਵਿਚ ਦਿਸ ਰਹੀਆਂ ਹਨ। ਗੁਰੂ ਦੇ 'ਸ਼ਬਦ-ਕਾਂਗ ਦੀ ਨੂਰੀ ਚੜ੍ਹਤਲ' ਵਿਚ ਜੋਗੀਆਂ ਦੀਆਂ ਪ੍ਰਾਪਤੀਆਂ ਦੇ ਦੂਰ ਨੇੜੇ ਅਤੇ ਦੂਰੀਆਂ ਤੋਂ ਪਾਰ ਦੇ ਅਛੋਹ ਪੈਂਡਿਆਂ ਦੇ ਰਾਜ਼ ਵੀ ਅੰਬਰਾਂ ਦੇ ਨਾਲ ਹੀ ਬੇਨਕਾਬ ਹੋ ਰਹੇ ਹਨ :

*ਅੰਤ ਜੋਗੀਆਂ ਸੀਨੇ ਲਹਿਰੀ*
*ਉਨਮਨੀ ਨੈਂ-ਰਵਾਨੀ,*
*ਨਾਨਕ-ਸਿੰਧ ਦੀ ਦੀਦ ਮਿਲੇ ਜੇ,*
*ਜੋ ਅਡੋਲ ਨੂਰਾਨੀ।*

*ਸ਼ਬਦ-ਅਨੰਦ 'ਚ ਗੋਰਖ-ਪੁਸ਼ਤਾਂ,*
*ਸਫ਼ਰ ਆਦਿ ਤਪ 'ਤੇ ਬੋਲਣ,*
*ਸ਼ਬਦ-ਕਾਂਗ ਦੀ ਨੂਰੀ ਚੜ੍ਹਤਲ,*
*ਜਿਥੋਂ ਰਾਜ਼ ਅੰਬਰੀਂ ਟੋਲਣ।*

ਹਰਿੰਦਰ ਸਿੰਘ ਮਹਿਬੂਬ ਇਥੇ 'ਸਿਧ ਗੋਸਟਿ' ਦੇ ਅਚੇਤ ਹਵਾਲੇ ਨਾਲ ਦੱਸਦਾ ਹੈ ਕਿ ਗੁਰੂ ਨਾਨਕ ਅਥਵਾ ਗੁਰੂ ਅੰਗਦ ਸਾਹਿਬ ਜੁਗਾਂ ਜੁਗਾਂ ਦੇ ਅਜਿਹੇ ਅਝੁਕ ਪਾਂਧੀ ਹਨ, ਜਿਹਨਾਂ ਨੇ ਵਲੀ ਕੰਧਾਰੀ ਜਿਹੇ ਪਹਾੜਾਂ ਨੂੰ ਉਲਟਾ ਕੇ ਸੁੱਟਣ ਵਾਲੇ ਅਭਿਮਾਨੀ ਫ਼ਕੀਰਾਂ ਦੀ ਪਹਾੜ ਵਰਗੀ ਅਡੋਲ ਸ਼ਕਤੀ ਨੂੰ ਆਪਣੇ ਸਿਦਕ ਅਤੇ ਸਹਿਜ ਨਾਲ ਥੰਮਿਆ ਹੋਇਆ ਹੈ; ਅਤੇ ਜੋਗੀਆਂ ਦੇ ਬਲਵਾਨ ਆਸਨ 'ਬ੍ਰਹਮਰੰਧਾ ਦੀ ਸੁੰਨ' ਵਿਚ ਗੁਰੂ ਨੇ ਲੰਮੇ ਤੇ

ਸਦੀਵੀ ਚਸ਼ਮੇ ਲਹਿਰਣ ਲਾ ਦਿੱਤੇ। ਜੋਗੀਆਂ ਦੀਆਂ ਸਮਾਧੀਆਂ ਦੇ 'ਅਜਪਾ ਜਾਪ' ਤੋਂ ਗੁਰੂ ਦਾ ਸੀਸ ਸਦਾ ਹੀ ਉੱਚਾ ਹੈ, ਜਿਹੜਾ ਦੁਨੀਆਂ ਦੇ ਕਿਸੇ ਧਰਮ ਅੱਗੇ ਕਦੀ ਨਹੀਂ ਝੁਕਿਆ; ਅਤੇ ਜੋਗੀਆਂ ਦੀਆਂ ਮੰਨਣ-ਚਿੰਤਨ ਦੀਆਂ ਸੀਮਾਵਾਂ ਵਿਚ ਨਿਸਚਤ ਸਮਾਧੀਆਂ ਦੇ ਜ਼ੋਰ ਅੱਗੇ ਉਸਦਾ ਦਯਾ ਵਹਿਣ ਕਦੀ ਨਹੀਂ ਰੁਕਿਆ। ਜੋਗੀ ਆਪਣੀ ਹਉਂ ਵਿਚ ਗੁਰੂ ਅੰਗਦ ਸਾਹਿਬ ਦੀ ਪਰਖ ਕਰਨ ਲਈ ਆਏ ਹਨ। ਇਕ ਪਾਸੇ ਜੋਗ ਦੀਆਂ ਜਿੱਤਾਂ ਦੀ ਨੁਮਾਇਸ਼ ਹੈ; ਅਤੇ ਦੂਸਰੇ ਪਾਸੇ 'ਦਿਲਜਾਨੀ ਗੁਰੂ' ਦੀ ਅਪਾਰ ਅਤੇ ਅਕੱਥ ਬਖ਼ਸ਼ਿਸ਼ ਹੈ। ਗੁਰੂ ਮਰਕਜ਼ ਤੋਂ ਦੂਰ ਹੋਏ ਜੋਗੀ ਸਦੀਆਂ ਤੋਂ ਦੇਸ ਦੇਸ ਵਿਚ ਭਰਮ ਤੇ ਭਟਕ ਰਹੇ ਹਨ। ਗੁਰੂ ਦੇ 'ਨੂਰ ਇਲਾਹੀ ਵੇਸਾਂ' ਕਦੀ ਵੀ 'ਜੋਗ ਦੀ ਤੰਗ ਗੁਫ਼ਾ ਦੇ ਹੁੰਮਸ' ਨੂੰ ਨਹੀਂ ਛੋਹਿਆ। ਹਠੀ ਤਰਕ ਦੇ ਸੁਆਮੀ ਜੋਗੀ ਦਿਖਾਵੇ ਦੇ ਤੌਰ 'ਤੇ ਗੁਰ-ਦਰਬਾਰ 'ਚ ਝੁਕਦੇ ਹਨ; ਖ਼ੁਸ਼ਕ ਪਰਬਤਾਂ ਜਿਹੇ ਜ਼ਿੰਦਗੀ ਦੇ ਨਿੱਘ ਅਤੇ ਪਿਆਰ ਤੋਂ ਸੱਖਣੇ ਜੋਗੀਆਂ ਨੇ ਸੈਂਕੜੇ ਨਦੀਆਂ ਦਾ ਭਰਮਣ ਕਰ ਕੇ ਇਹਨਾਂ ਰਾਹਾਂ ਨੂੰ ਖ਼ੁਸ਼ਕ ਪਰਬਤਾਂ ਜਿਹੀ ਹੀ ਵਰਾਸਤ ਬਣਾਇਆ ਹੋਇਆ ਹੈ। ਜੋਗੀ ਮਛੰਦਰ ਨਾਥ ਜੋਗੀਆਂ ਤੋਂ ਅੱਗੇ ਹੋ ਕੇ ਪੁੱਛਦਾ ਹੈ ਕਿ 'ਹੇ ਗੁਰੂ ਤੁਸਾਂ ਕਿਹੜਾ ਸੂਰਜੀ ਤਪ ਕੀਤਾ ਹੋਇਆ ਹੈ ਕਿ ਆਪ ਨੇ ਗੁਰੂ ਨਾਨਕ ਵਾਲੇ ਅੰਬਰਾਂ ਨੂੰ ਮੋਹ ਕੇ ਆਪਣੀ ਵਿਰਾਸਤ ਬਣਾ ਲਿਆ ਹੈ।' ਗੁਰੂ ਅੰਗਦ ਸਾਹਿਬ ਮਛੰਦਰ ਨਾਥ ਦੇ ਉੱਤਰ ਵਿਚ ਆਖਦੇ ਹਨ ਕਿ "ਮੈਂ ਉਸ ਗੁਰੂ ਨੂੰ ਕਦੀ ਝੁਕਾ ਕੇ ਨਹੀਂ ਮਿਲ ਸਕਦਾ ਕਿਉਂਕਿ ਉਸਦੇ ਇਲਹਾਮ ਦੀ ਪ੍ਰਵਾਜ਼ ਦੀਆਂ ਪੌੜੀਆਂ ਦੀ ਪਹੁੰਚ ਧ੍ਰੂ ਤਾਰੇ ਤੋਂ ਲੈ ਕੇ ਕੁਲ ਅਸਮਾਨਾਂ ਦੀਆਂ ਦੂਰੀਆਂ ਨੂੰ ਫ਼ਤਹ ਕਰਨ ਵਾਲੀ ਹੈ। ਮੈਂ ਤਾਂ ਕੇਵਲ ਆਪਣੇ ਗੁਰੂ ਦਾ ਨਿਮਰਤਾ ਸਹਿਤ ਉਹ ਰਹਿਮ ਹੀ ਪਛਾਣ ਰਿਹਾ ਹਾਂ, ਜੋ ਕਿ ਅਨੰਤ ਦੇ ਸੀਨੇ ਵਿਚ ਅਭੇਦ ਹੈ; ਜਿਸਦਾ ਰਹਿਮ ਹਰ ਨਿੱਕੀ ਵੱਡੀ ਚੀਜ਼ ਅਤੇ ਦੂਰੀ ਤੱਕ ਸਮਾਇਆ ਹੋਇਆ ਹੈ।" ਗੋਰਖ ਨਾਥ, ਗੁਰੂ ਦੇ ਇਸ ਉੱਤਰ 'ਤੇ ਪ੍ਰਸੰਨ ਹੋ ਕੇ ਫੇਰ ਆਪਣੇ ਅਭਿਮਾਨੀ ਰੂਪ ਵਿਚ ਗੁਰੂ ਸਾਹਿਬ ਨੂੰ ਕੁਝ ਮੰਗਣ ਦੀ ਤਾਕੀਦ ਕਰਦਾ ਹੈ। ਇਸਦੇ ਜਵਾਬ ਵਿਚ ਗੁਰੂ ਜਿਹੜੀਆਂ ਪਿੱਛੇ ਦੱਸੀਆਂ ਚਾਰ ਚੀਜ਼ਾਂ ਦੀ ਗੋਰਖ ਤੋਂ ਮੰਗ ਕਰਦੇ ਹਨ, ਇਸਦੇ ਨਾਲ ਹੀ ਆਖਦੇ ਹਨ ਕਿ "ਮੈਨੂੰ ਇਸ਼ਕ ਦੀ ਰਮਜ਼ ਨਾਲ ਇਕਸੁਰ ਹਲੀਮੀ ਦੀ ਬਖ਼ਸ਼ਿਸ਼ ਕਰੋ ਜਿਸਦੇ ਸਿਮਰਨ ਦੀ ਸ਼ਿੱਦਤ ਨਾਲ ਮੈਂ ਗੁਰੂ ਨਾਨਕ ਸਾਹਿਬ ਦੀ ਰਹਿਮਤ ਦੇ ਦਰਿਆਵਾਂ ਨੂੰ ਵੇਖ ਸਕਾਂ" :

*ਆਖਣ ਗੁਰੂ "ਗ਼ਰੀਬੀ ਬਖ਼ਸ਼ੋ*
*ਨਾਲ ਇਸ਼ਕ ਦੇ ਲੇਖਾਂ*
*ਜਿਥੋਂ ਨਾਨਕ ਦੀ ਰਹਿਮਤ ਦੇ,*
*ਦਰਿਆਵਾਂ ਨੂੰ ਵੇਖਾਂ।*

ਜੋਗੀ, ਗੁਰੂ ਅੰਗਦ ਸਾਹਿਬ ਦੀ ਇਸ ਹਲੀਮੀ ਵਿੱਚੋਂ ਉਹਨਾਂ ਦੀ ਗੁਰੂ ਉੱਚਾਈ ਨੂੰ ਵਕਤੀ ਤੌਰ ਤੇ ਪਹਿਚਾਣ ਕੇ ਉਸ ਅੱਗੇ ਸਤਿਕਾਰ ਨਾਲ ਝੁਕ ਜਾਂਦੇ ਹਨ। ਉਹ ਇਹ ਤੱਥ ਸਵੀਕਾਰਦੇ ਹੋਏ ਆਖਦੇ ਹਨ ਕਿ "ਤੇਰੀ ਇਹ ਗ਼ਰੀਬੀ ਅਥਵਾ ਹਲੀਮੀ ਤੇ ਨਿਮਰਤਾ ਸੱਖਣੇ ਬ੍ਰਹਿਮੰਡਾਂ ਨੂੰ ਗੁਰੂ ਨੂਰ ਨਾਲ ਭਰ ਕੇ ਕਿਸੇ ਅਗੰਮ ਦੇ ਪੱਤਣ ਵੱਲ ਕੁੱਲ ਕਹਿਕਸ਼ਾਵਾਂ ਨੂੰ ਤਰ ਕੇ ਜਾ ਰਹੀ ਹੈ।" ਉਹਨਾਂ ਅਨੁਸਾਰ ਗੁਰੂ ਦੀ ਇਹ ਬਖ਼ਸ਼ਿਸ਼ ਭਰੀ ਨਿਮਰਤਾ ਪਿਆਰ ਦਾ ਮਿੱਠਾ ਤੋਸ਼ਾ ਭਾਵ ਸਮਾਨ ਲੈ ਕੇ ਧ੍ਰੂਵ ਤਾਰੇ ਤੱਕ ਜਾ ਰਹੀ ਹੈ; ਅਤੇ ਉਸ ਧ੍ਰੂਵ ਤਾਰੇ

ਅਤੇ ਸਮੁੱਚੇ ਅਸਮਾਨ ਕੋਲੋਂ ਗੁਰੂ ਨਾਨਕ ਦਾ ਜੀਵਨ ਦੇ ਅਮਲ ਵਿਚ ਲਿਆਉਣ ਲਈ ਹਰ ਸੁਪਨਾ ਧਰਤੀ 'ਤੇ ਲੈ ਕੇ ਆ ਰਹੀ ਹੈ :

*ਚੁੱਕ ਪ੍ਰੀਤ ਦਾ ਮਿੱਠਾ ਤੋਸ਼ਾ*
*ਧ੍ਰੁਵ ਤਾਰੇ ਤਕ ਜਾਵੇ*
*ਓਥੋਂ ਨਾਨਕ ਦਾ ਹਰ ਸੁਪਨਾ*
*ਧਰਤੀ 'ਤੇ ਲੈ ਆਵੇ।*

x x x

ਇਸ ਮਹਾਂਕਾਵਿ ਦੇ ਕਾਂਡ ਨੰ: ਅੱਠ, ਦਸ, ਗਿਆਰਾਂ, ਬਾਰਾਂ ਅਤੇ ਚੌਦਾਂ ਵਿਚ ਕ੍ਰਮਵਾਰ ਗੁਰੂ ਅੰਗਦ ਸਾਹਿਬ ਦੇ ਗੁਰੂ ਅਹਿਸਾਸ ਨੂੰ ਗੁਰੂ ਰੂਪ ਵਿਚ ਪ੍ਰਾਪਤ ਕਰਨ ਲਈ ਬਾਬਾ ਅਮਰਦਾਸ ਜੀ ਜੋ ਹਰ ਰੋਜ਼ ਬਿਆਸ ਦਰਿਆ ਦੇ ਪਵਿੱਤ੍ਰ ਜਲ ਨਾਲ ਪਾਣੀ ਦਾ ਘੜਾ ਲਿਆ ਕੇ, ਗੁਰੂ ਅੰਗਦ ਸਾਹਿਬ ਨੂੰ ਨਿੱਤ ਅੰਮ੍ਰਿਤ ਵੇਲੇ ਇਸ਼ਨਾਨ ਕਰਵਾਇਆ ਕਰਦੇ ਸਨ; 'ਅੰਦਰ ਕ੍ਰਿਤ ਅਤੇ ਨਾਮ ਦਾ ਸੰਗੀਤਕ ਮੇਲ' ਹੋ ਰਿਹਾ ਸੀ। ਹਰਿੰਦਰ ਸਿੰਘ ਮਹਿਬੂਬ ਨੇ *ਸਹਿਜੇ ਰਚਿਓ ਖ਼ਾਲਸਾ* ਪੁਸਤਕ ਵਿਚ ਬਾਬਾ ਅਮਰਦਾਸ ਜੀ ਦੇ ਰੋਜ਼ਾਨਾ ਸਵੇਰ ਵੇਲੇ ਬਿਆਸ ਦਰਿਆ ਤੋਂ ਪਾਣੀ ਦਾ ਘੜਾ ਲਿਆ ਕੇ ਗੁਰੂ ਅੰਗਦ ਸਾਹਿਬ ਦੇ ਇਸ਼ਨਾਨ ਕਰਵਾਉਣ ਸੰਬੰਧੀ ਜੋ ਵਿਚਾਰ ਦਿੱਤੇ ਹਨ, ਉਹ ਇਥੇ ਸੰਖੇਪ ਵਿਚ ਦੇਣੇ ਆਵੱਸ਼ਕ ਹਨ, ਤਾਂ ਕਿ ਇਸ 'ਕ੍ਰਿਤ ਅਤੇ ਨਾਮ ਦੇ ਸੰਗੀਤਕ ਮੇਲ' ਦਾ ਅਧਿਆਤਮਕ ਰਹੱਸ ਸਾਹਮਣੇ ਆ ਸਕੇ :

> ਇਹ ਕੋਈ ਸਾਧਾਰਨ ਜਿਹੀ ਸੇਵਾ ਨਹੀਂ, ਇਹ ਡੂੰਘੀ ਹਕੀਕਤ ਵਾਲੀ ਕਹਾਣੀ ਹੈ। ਦਰਿਆਵਾਂ ਨਾਲ ਸਾਡੇ ਗੁਰਾਂ ਦੇ ਅਨਿੱਖੜ ਰਿਸ਼ਤੇ ਹਨ - ਇਹਨਾਂ ਦੇ ਸੁਮੇਲ ਵਿੱਚੋਂ ਬਹੁਤ ਡੂੰਘੀਆਂ ਰਮਜ਼ਾਂ ਜਾਗਦੀਆਂ ਰਹੀਆਂ ਹਨ। ਦਰਿਆ ਸਿੱਖ ਗੁਰੂ ਦੇ ਐਨੇ ਨੇੜੇ ਹਨ, ਜਿਵੇਂ ਛੇਵੇਂ ਪਾਤਸ਼ਾਹ ਦੇ ਆਲੇ-ਦੁਆਲੇ ਮੀਰੀ-ਪੀਰੀ ਦੀਆਂ ਲਟਕਦੀਆਂ ਦੋ ਤਲਵਾਰਾਂ। ਬਿਆਸ ਦੇ ਪੱਤਣਾਂ ਉੱਤੇ ਬਾਬਾ ਅਮਰਦਾਸ ਜੀ ਪਾਣੀ ਦਾ ਘੜਾ ਭਰਦੇ ਹੋਏ 'ਸਾਚੀ ਲਿਵੈ' ਨਾਲ ਗੁਰੂ ਅੰਗਦ ਸਾਹਿਬ ਨੂੰ ਵੇਖਦੇ ਸਨ, ਜਿਸ ਬਿਨਾਂ ਕਿ 'ਦੇਹ ਨਿਮਾਣੀ' ਹੈ। *(ਪੰਨਾ 114)*

ਹਰਿੰਦਰ ਸਿੰਘ ਮਹਿਬੂਬ ਨੇ ਗੁਰੂਆਂ ਅਤੇ ਸਿੱਖ ਸੰਗਤ ਨਾਲ ਦਰਿਆਵਾਂ ਦੇ ਅਨਿੱਖੜ ਰਿਸ਼ਤੇ ਸੰਬੰਧੀ ਇਸੇ ਪੁਸਤਕ ਦੀ ਸ਼ਬਦ ਅਸਗਾਹ ਵਾਲੀ ਕਿਤਾਬ ਵਿਚ 'ਜਪੁਜੀ' ਦੇ ਸੰਬੰਧ ਵਿਚ ਇਸਨੂੰ ਅਤਿ ਵਿਸਥਾਰ ਵਿਚ ਪੇਸ਼ ਕੀਤਾ ਹੈ; ਜਦੋਂ ਕਿ ਇਹਨਾਂ ਦਰਿਆਵਾਂ ਦੇ ਗੁਰੂ ਸੁਰਤਿ ਨਾਲ ਰਿਸ਼ਤੇ ਦੀ ਬਹੁਪਰਤੀ ਸੂਖਮਤਾ ਨੂੰ ਉਹਨਾਂ ਨੇ ਆਪਣੀ ਸਮੁੱਚੀ ਕਾਵਿਕ ਸ਼ੈਲੀ ਵਿਚ ਅਤਿ ਵਿਲੱਖਣ ਅਤੇ ਅਤਿ ਪ੍ਰਭਾਵਸ਼ਾਲੀ ਢੰਗ ਨਾਲ ਰੂਪਮਾਨ ਕੀਤਾ ਹੈ। ਗੁਰੂ ਨਾਨਕ ਸਾਹਿਬ ਵਾਲੇ ਮਹਾਂਕਾਵਿ ਵਿਚ ਲਗਪਗ ਦੋ ਸੌ ਦਰਿਆਵਾਂ ਦਾ ਜ਼ਿਕਰ ਵੱਖਰੇ ਵੱਖਰੇ ਪ੍ਰਸੰਗ ਅਤੇ ਵਿਅਕਤਿਤਵ ਵਿਚ ਜ਼ਾਹਿਰ ਹੋਇਆ ਹੈ। ਹਥਲੇ ਮਹਾਂਕਾਵਿ ਦੇ ਕਾਂਡ ਨੰ: ਅੱਠ ਵਿਚ 'ਇਤਿਹਾਸ ਦਾ ਵਿਸ਼ੈਲਾ ਹਨੇਰਾ ਅਤੇ ਧਰਮਸਾਲ ਉੱਤੇ ਵਰ੍ਹਦੇ ਕੁਦਰਤੀ ਨੂਰ ਦਾ ਨਿਰੰਜਨੀ ਛਤ੍ਰ' ਦੇ ਸਿਰਲੇਖ ਥੱਲੇ ਕਵੀ ਨੇ ਇਕ ਪਾਸੇ ਗੁਰੂ ਅੰਗਦ ਸਾਹਿਬ ਦੇ ਵਿਸ਼ਵ ਦੇ ਪੈਗੰਬਰਾਂ ਅਤੇ ਅਵਤਾਰਾਂ ਦੇ ਸੰਬੰਧ ਵਿਚ ਗੁਰੂ-ਸ਼ਾਨ ਦੇ ਇਲਹਾਮ ਦੀਆਂ ਸੂਖਮ ਪਰਤਾਂ ਨੂੰ ਕ੍ਰਮਵਾਰ ਧਰਤੀ ਧਰਮਸਾਲ, ਕੁਦਰਤ ਅਤੇ ਬ੍ਰਹਿਮੰਡ ਦੇ ਪ੍ਰਸੰਗ

ਵਿਚ ਸਮੇਂ ਅਤੇ ਸਥਾਨ ਦੇ ਲੰਮੇ ਚਿਤਰਪੱਟ 'ਤੇ ਫੈਲੇ ਸੱਚ ਅਤੇ ਛਿਦ੍ਰ ਦੇ ਪ੍ਰਸੰਗ ਵਿਚ ਪੇਸ਼ ਕੀਤਾ ਹੈ; ਇਸਦੇ ਨਾਲ ਹੀ ਬਾਬਾ ਅਮਰਦਾਸ ਜੀ ਦੇ ਕ੍ਰਿਤ ਅਤੇ ਨਾਮ ਦੇ ਸੰਗੀਤਕ ਮੇਲ ਨੂੰ ਜ਼ਾਹਿਰ ਕਰਦਿਆਂ ਉਹਨਾਂ ਨੂੰ ਤੀਸਰੇ ਗੁਰੂ ਦਾ ਰੁਤਬਾ ਧਾਰਨ ਕਰਨ ਦੇ ਗੁਰੂ ਅਹਿਸਾਸ ਦੇ "ਪੂਰੇ ਸਾਹ" ਦੇ ਅਤਿ ਨਜ਼ਦੀਕ ਹੋ ਰਹੇ ਦਰਸਾਇਆ ਹੈ। ਹੁਣ ਅਸੀਂ ਉਪਰੋਕਤ ਮਤ ਨੂੰ ਹਰਿੰਦਰ ਸਿੰਘ ਦੇ ਇਸ ਮਹਾਂਕਾਵਿ ਦੇ ਹਵਾਲਿਆਂ ਰਾਹੀਂ ਦ੍ਰਿੜ ਕਰਵਾਉਣ ਦਾ ਯਤਨ ਕਰਦੇ ਹਾਂ। ਗੁਰੂ ਅੰਗਦ ਸਾਹਿਬ ਦਾ ਗੁਰੂ-ਵਿਗਾਸ ਮਾਇਆ ਵਿਚ ਗ੍ਰੱਸੇ ਅੰਗਾਂ ਦੀ ਛੁਹ ਤੋਂ ਨਿਰਲੇਪ ਹੈ; ਅਤੇ ਇਹ ਨਿਰਲੇਪ ਵਿਗਾਸ ਬ੍ਰਹਿਮੰਡ ਦੀ ਸਿਖਰ ਤੋਂ ਸੰਸਾਰਕ ਖੇਡ ਨੂੰ ਸਮੇਂ ਅਤੇ ਸਥਾਨ ਦੇ ਵਿਸ਼ਾਲ ਦੌਰ ਦੇ ਪ੍ਰਸੰਗ ਵਿਚ ਨਿਰੰਤਰ ਵੇਖ ਰਿਹਾ ਹੈ। ਗੁਰੂ ਆਮਦ ਤੋਂ ਪਹਿਲਾਂ ਦਾ ਕੁਲ ਇਤਿਹਾਸ ਸੱਚ ਦੇ ਦ੍ਰਿਸ਼ਟੀਕੋਣ ਤੋਂ ਬਿਲਕੁਲ ਅੰਧ ਦੀ ਤਅੱਸਬੀ ਉਪਜ ਸੀ; ਜਿਸ ਵਿਚ ਹਰ ਕਾਲ ਦੀ ਜ਼ਹਿਰ ਭਰੀ ਖ਼ੁਣਸੀ ਫ਼ਿਤਰਤ ਅੱਗੇ ਤੋਂ ਅੱਗੇ ਸ਼ਮੂਲੀਅਤ ਕਰਦੀ ਆ ਰਹੀ ਸੀ। ਪਰੰਤੂ ਗੁਰੂ ਆਮਦ ਸਦਕਾ ਧਰਤੀ ਧਰਮਸਾਲ ਦੇ ਪੰਧ ਵੀ ਇਸ ਅੰਧ ਦੇ ਖ਼ਿਆਲ ਦੇ ਜ਼ਹਿਰੀਲੇ ਇਤਿਹਾਸ ਦੇ ਨਾਲ ਲਿਸ਼ਕ ਰਹੇ ਹਨ। ਗੁਰੂ ਅੰਗਦ ਸਾਹਿਬ ਦੇ ਗੁਰੂ ਇਲਹਾਮ ਦਾ 'ਪਹਿਰ' ਧਰਤੀ ਧਰਮਸਾਲ ਵਿਚ ਉਦੋਂ ਜਾਗਦਾ ਹੈ; ਜਦੋਂ ਦਗ਼ੇਬਾਜ਼ਾਂ ਦੀ ਇਤਿਹਾਸ ਅਤੇ ਜੀਵਨ ਦੀ ਗਤੀ ਨੂੰ ਗਹਿਰ ਨੇ ਚੌਫੇਰਿਉਂ ਢਕਿਆ ਹੋਇਆ ਸੀ। ਗੁਰੂ ਅੰਗਦ ਸਾਹਿਬ ਦੇ ਇਲਹਾਮ ਦੇ ਪ੍ਰਕਾਸ਼ ਦੇ ਅਮਲ ਵਿਚ ਦਸਵੇਂ ਗੁਰੂ ਰਾਹੀਂ ਸਾਜੇ ਖ਼ਾਲਸੇ ਦਾ ਕੁਲ ਇਤਿਹਾਸ ਮੌਲਦਾ ਦਿਸ ਰਿਹਾ ਹੈ; ਇਸ ਸਿੱਖੀ ਦੀ 'ਮੌਲਦੀ ਰੁੱਤ' ਵਿਚ ਧਰਤੀ ਦੇ ਅੰਤਮ ਚਾਨਣ ਨੇ ਜਾਗਰਤ ਹੋ ਕੇ 'ਪਰਮਹੰਸ' ਨੂੰ ਆਪਣੀ ਅਨਿੱਖੜ ਪਹੁੰਚ ਵਿਚ ਲੈ ਆਂਦਾ ਹੈ। ਗੁਰੂ ਅੰਗਦ ਸਾਹਿਬ ਦੇ 'ਪੂਰੇ ਸਾਹ' 'ਧਰਤੀ ਦੀ ਨਿਰਛਲ ਰੂਹ ਨੂੰ ਗਲ ਲਾ ਰਹੇ' ਹਨ; ਅਤੇ ਜੱਗ ਦੇ ਲਘੂ ਖ਼ਿਆਲਾਂ ਵਿਚ ਬੱਝੇ ਖੰਡਿਤ ਚਾਨਣ ਇਹਨਾਂ ਖ਼ਿਆਲਾਂ ਤੋਂ ਨਿਰਲੇਪ ਅਤੇ ਸੁਤੰਤਰ ਹੋ ਕੇ ਗੁਰੂ ਦੇ 'ਪੂਰੇ ਸਾਹ' ਦੀ ਸੂਹ ਦੇ ਰਹੇ ਹਨ। ਗੁਰੂ ਨਾਨਕ ਸਾਹਿਬ ਦੇ ਹੁਕਮ ਅਤੇ ਅਰਦਾਸ ਦੇ ਅੰਤਰੀਵ ਮੇਲ ਵਿੱਚੋਂ ਗੁਰੂ ਅੰਗਦ ਸਾਹਿਬ ਉਪਰ ਹੋਈ ਪੂਰੇ ਗੁਰੂ ਦੀ ਬਖ਼ਸ਼ਿਸ਼ ਰਾਹੀਂ, ਗੁਰੂ ਅੰਗਦ ਸਾਹਿਬ ਉਪਰ ਹੁਕਮ ਦਾ 'ਨਿਰੰਜਨੀ ਛਤ੍ਰ' ਝੂਲ ਰਿਹਾ ਹੈ; ਅਤੇ ਇਸ ਵਿੱਚੋਂ ਕੁਦਰਤੀ ਨੂਰ ਸਹਿਜ ਵਿਚ ਨਿਰੰਤਰ ਵਰ੍ਹ ਰਿਹਾ ਹੈ। ਇਸ ਵਰ੍ਹਦੇ ਨੂਰ ਰਾਹੀਂ ਬੁੱਧ ਭਗਵਾਨ ਵੇਲੇ ਤੋਂ ਨੂਰ ਨਾਲ ਵਗਣ ਵਾਲੀਆਂ ਨਦੀਆਂ, ਜੋ ਸਮੇਂ ਦੇ ਲੰਮੇ ਦੌਰ ਵਿਚ ਸੁੱਕ ਚੁੱਕੀਆਂ ਹਨ; ਇਹਨਾਂ ਦੇ ਮੁੜ ਭਰ ਵਗਣ ਦੇ ਨਾਲ ਸੁੱਕਿਆਂ ਬਿਰਖਾਂ ਨੂੰ ਗੁਰੂ ਬਖ਼ਸ਼ਿਸ਼ ਰਾਹੀਂ ਰੂਹਾਨੀਅਤ ਦੇ ਪੁਰਾਣੇ ਨੂਰ ਨੂੰ ਜਗਾ ਕੇ ਨਵੇਂ ਨੂਰ ਇਸਦੇ ਨਾਲ ਹੀ ਬੂਰ ਦੇ ਰੂਪ ਵਿਚ ਪੈਣਗੇ, ਤਾਂ ਕਿ ਦਰਿਆਵਾਂ ਅਤੇ ਕੁਦਰਤ ਵਿਚ ਮੁੜ ਭਰਵਾਂ ਨੂਰੀ ਖੇੜਾ ਅਮਲ ਵਿਚ ਆ ਸਕੇ, ਭਾਵ ਗੁਰੂ ਵਿਰਾਸਤ ਪੁਰਾਣੇ ਪੈਗ਼ੰਬਰਾਂ ਦੇ ਨੂਰ ਨੂੰ ਮੁੜ ਜਗਾ ਕੇ ਆਪਣੇ ਨੂਰ ਦੀ ਭਰਵੀਂ ਰਾਸ ਅਵੱਸ਼ ਬਣਾਵੇਗੀ, ਕਿਉਂਕਿ ਗੁਰੂ ਇਲਹਾਮ ਵਿਚ ਸਮੇਂ ਦੇ ਮੁਕੰਮਲ ਦੌਰ ਦੀਆਂ ਸਭ ਇਲਾਹੀ ਬਰਕਤਾਂ ਇਸ ਦੇ ਅੰਗ ਸੰਗ ਰਹਿਣਗੀਆਂ। ਗੁਰੂ ਅੰਗਦ ਸਾਹਿਬ ਨੂੰ ਇਲਹਾਮ ਦੇ ਇਸ ਵਿਲੱਖਣ ਦੌਰ ਅਤੇ ਪ੍ਰਤੀਤੀ ਸਮੇਂ ਗੁਰੂ ਅਮਰਦਾਸ ਜੀ 'ਜਪੁਜੀ ਦੀ ਤਾਨ' ਹੋ ਕੇ ਮਿਲਦੇ ਹਨ; ਅਤੇ ਉਹਨਾਂ ਅੰਦਰ ਪਹਿਲੇ ਦੋ ਗੁਰੂਆਂ ਦੇ ਹੁਕਮ ਦਾ ਸੁਹਜ ਅਭੇਦ ਹੋਣ ਕਾਰਨ ਉਹਨਾਂ ਦੀ 'ਜਾਨ' ਨੂੰ ਹੁਕਮ ਅਤੇ ਜਪੁਜੀ ਦੀ ਹਰ ਤਾਨ ਤੋਂ ਵੱਖ ਕਰ ਕੇ ਨਹੀਂ ਵੇਖਿਆ ਜਾ ਸਕਦਾ:

*"ਝੁਲੇ ਸੁ ਛਤੁ ਨਿਰੰਜਨੀ",*
*ਵਰ੍ਹੇ "ਕੁਦਰਤੀ ਨੂਰ"*
*ਸੁੱਕੀ ਨਦੀ ਦੇ ਬਿਰਖ ਨੂੰ*
*ਯਾਦ ਆਉਣਗੇ ਬੂਰ।*

*ਅਮਰਦਾਸ ਫਿਰ ਮਿਲੇ ਆ,*
*ਹੋ ਜਪੁਜੀ ਦੀ ਤਾਨ,*
*ਜਿਵੇਂ ਆਖ਼ਰੀ ਹੁਕਮ ਦਾ,*
*ਸੁਹਜ ਵਸੇ ਵਿਚ ਜਾਨ।*

ਇਸ ਇਲਾਹੀ ਦੌਰ ਦੇ ਰੰਗ ਵਿਚ ਵਗਦੇ ਬਿਆਸ ਦਰਿਆ ਦੇ ਪਾਣੀ ਗੁਰੂ ਅੰਗਦ ਸਾਹਿਬ ਤੋਂ ਅਸੀਸ ਮੰਗਦੇ ਹਨ; ਵੱਡੇ ਤੜਕੇ ਬਿਆਸ ਦਰਿਆ ਦੇ ਪਾਣੀ ਗੁਰਬਾਣੀ ਦੀ ਅਰਦਾਸ ਲੈ ਕੇ ਗੁਰੂ ਦੀ ਹਜ਼ੂਰੀ ਵਿਚ ਆਉਂਦੇ ਹਨ। ਬਿਆਸ ਦਰਿਆ ਦਾ ਸਮੁੱਚਾ ਵਹਿਣ ਹੀ 'ਵੱਡੇ ਤੜਕੇ ਦੀ ਗੁਰਬਾਣੀ ਅਰਦਾਸ' ਦਾ ਰੂਪ ਹੋ ਚੁੱਕਿਆ ਹੈ। ਪੰਜਾਬ ਦੇ ਪੰਜ ਦਰਿਆ ਹੀ ਸਿੱਖ ਦਾ ਰੂਹਾਨੀ ਆਵੇਸ਼ ਧਾਰਨ ਕਰ ਚੁੱਕੇ ਹਨ, ਅਤੇ ਇਹਨਾਂ ਦੇ ਵਗਦੇ ਪਾਣੀਆਂ ਵਿਚ ਸਿੱਖ ਦੇ ਲੰਮੇ ਕੇਸ ਲਹਿਰ ਰਹੇ ਹਨ, ਇਹਨਾਂ ਕੇਸਾਂ ਦੀਆਂ ਲਹਿਰਾਂ ਗੁਰੂ ਚੇਤਨਾ ਦੇ ਸੂਖਮ ਰਾਜ਼ ਨੂੰ ਆਪਣੀ ਆਪਣੀ ਤਰ੍ਹਾਂ ਪ੍ਰਕਾਸ਼ਮਾਨ ਕਰ ਰਹੀਆਂ ਹਨ। ਗੁਰੂ ਅੰਗਦ ਸਾਹਿਬ ਗੁਰੂ ਅਮਰਦਾਸ ਜੀ ਨੂੰ 'ਨਿਥਾਵੇਂ' ਦੀ ਥਾਂ 'ਨਿਓਟਿਆਂ ਦੀ ਓਟ' ਦਾ ਰੁਤਬਾ ਥਾਪ ਕੇ ਉਹਨਾਂ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕਰਦੇ ਹਨ:

*ਅਮਰੂ ਨਹੀਂ ਨਥਾਵਾਂ,*
*ਹੈ ਕਾਮਲ ਅਸਵਾਰ*
*ਗੁਰ ਅੰਗਦ ਦੇ ਸੁਪਨ ਦਾ,*
*ਅੰਤਮ ਪਹਿਰੇਦਾਰ।*

ਇਸ ਮਹਾਂਕਾਵਿ ਦੇ ਦਸਵੇਂ ਕਾਂਡ 'ਮਾਲਵੇ ਦੀ ਫੇਰੀ ਦੇ ਅਗੰਮ ਰਹੱਸ, ਗੁਰੂ ਰੂਪ ਦੀ ਪਾਵਨ ਪਰਵਾਜ਼ ਦਾ ਨਿਸਚਿਤ ਰੂਪ' ਵਿਚ ਗੁਰੂ ਅੰਗਦ ਸਾਹਿਬ ਗੁਰੂ ਨਾਨਕ ਸਾਹਿਬ ਦੀਆਂ ਵਿਛੜੀਆਂ ਹੋਈਆਂ ਥਾਵਾਂ ਨੂੰ ਮਿਲ ਕੇ ਗੁਰੂ ਨਾਨਕ ਸਾਹਿਬ ਦੇ ਉਸ ਸਮੇਂ ਅਤੇ ਸਥਾਨ ਦੇ ਪ੍ਰਸੰਗ ਵਿਚ ਪ੍ਰਕਾਸ਼ ਹੋਏ ਦੈਵੀ ਇਲਹਾਮ ਨੂੰ ਆਪਣੇ 'ਪੂਰੇ ਸਾਹ' ਦੀ ਮਲਕੀਅਤ ਬਣਾ ਰਹੇ ਹਨ। ਇਹ ਪਹਿਲ ਬਸੰਤ ਦਾ ਆਦਿ ਜੁਗਾਦੋਂ ਰੱਬੀ ਸਮਾਂ ਸੀ, ਜੋ ਕਿ ਗੁਰੂ ਅਹਿਸਾਸ ਰਾਹੀਂ ਅਮਰ ਹੋ ਚੁੱਕਿਆ ਹੈ, ਗੁਰੂ ਅੰਗਦ ਸਾਹਿਬ ਨੇ ਇਸ 'ਅਗਾਸ-ਸੀਨੇ' ਤੱਕ ਫੈਲੀ ਸਦੀਵੀ ਪਹਿਲ ਬਸੰਤ ਦੇ ਸਮੇਂ ਵਿਚ ਨਿਮਰਤਾ ਅਤੇ ਹਲੀਮੀ ਸਹਿਤ ਇਸ ਸਦੀਵੀ 'ਮਹਿਕ ਦੀ ਸ਼ਾਖ਼' ਨੂੰ ਮਉਲਣ ਲਈ 'ਦੱਬ' ਦਿੱਤਾ। ਧਰਤੀ ਧਰਮਸਾਲ ਨੂੰ ਇਲਾਹੀ-ਪੱਤ ਸਦੀਆਂ ਦੇ ਦੌਰ ਵਿੱਚੋਂ ਲੰਘਦਿਆਂ ਸਦੀਵੀ ਰੰਗ ਵਿਚ ਰੰਗ ਰਹੀ ਹੈ, ਅਤੇ ਗੁਰੂ ਅੰਗਦ ਸਾਹਿਬ ਦੇ ਕਦਮਾਂ ਨੂੰ ਛੁਹ ਛੁਹ ਇਹ ਇਲਾਹੀ-ਪੱਤ ਜੁਗਾਂ ਜੁਗਾਂ ਦੀ ਚੇਤਨਾ ਦੇ ਸਫ਼ਰ ਨੂੰ ਇਸ ਦੀ ਵਿਰਾਸਤ ਬਣਾ ਰਹੀ ਹੈ:

*ਧਰਮਸਾਲ ਨੂੰ ਪੱਤ ਇਲਾਹੀ*
*ਆ ਸਦੀਆਂ ਤੋਂ ਰੰਗੇ*
*ਅੰਗਦ ਦੇ ਕਦਮਾਂ ਨੂੰ ਛੁਹ ਛੁਹ*
*ਜੁੱਗਾਂ ਜੁੱਗਾਂ ਤੋਂ ਲੰਘੇ।*

ਕੌਮਾਂ ਦੇ ਬੀਜ ਦੇ ਮ੍ਰਿਤ ਹੋਏ ਰੂਪ ਨੂੰ ਗੁਰੂ ਅੰਗਦ ਸਾਹਿਬ ਨੇ ਆਪਣੇ ਸਿਦਕ ਵਿੱਚੋਂ ਪੁੰਗਰਨ ਅਤੇ ਖਿੜਨ ਵਾਲੇ ਸਿਫ਼ਤਿ ਵਿਗਾਸ ਦੇ ਰੁੱਖਾਂ ਦਾ ਦਿਲਾਸਾ ਦਿੱਤਾ, ਅਤੇ ਹਿੰਦੂ ਪੌਰਾਣ ਦੇ ਪਾਰਜਾਤ ਰੁੱਖ ਨੂੰ ਰੂਹਾਨੀਅਤ ਦੇ ਧਰਮਸਾਲ ਦੇ ਮੁਖ ਵਿੱਚੋਂ ਨਵੇਂ ਸੰਦੇਸ਼ ਰਾਹੀਂ ਸਦੀਵੀ ਖੇੜੇ ਦਾ ਵਰਦਾਨ ਦਿੱਤਾ।

ਇਸ ਮਹਾਂਕਾਵਿ ਦੇ ਕਾਂਡ ਗਿਆਰਾਂ, ਬਾਰਾਂ ਅਤੇ ਚੌਦਾਂ ਵਿਚ ਗੁਰੂ ਅੰਗਦ ਸਾਹਿਬ ਇਕ ਪਾਸੇ ਸੁਲਤਾਨਪੁਰ ਪ੍ਰਵੇਸ਼ ਕਰ ਕੇ ਉਥੇ ਗੁਰੂ ਨਾਨਕ ਸਾਹਿਬ ਦੀ ਹੋਈ ਬਖ਼ਸ਼ਿਸ਼ ਸਦਕਾ ਕੇਸਾਧਾਰੀ ਸਿੱਖਾਂ ਦੇ ਦੀਦਾਰ ਕਰਦੇ ਹਨ। ਜਿਵੇਂ ਇਸਲਾਮ ਧਰਮ ਵਿਚ ਮੇਅਰਾਜ ਦੇ ਅਰਥ ਹਜ਼ਰਤ ਮੁਹੰਮਦ ਸਾਹਿਬ ਦੇ ਰੂਹਾਨੀ ਸਫ਼ਰ ਵਿਚ ਵਿਲੱਖਣ ਵਿਸ਼ੇਸ਼ਤਾ ਰੱਖਦੇ ਹਨ, ਇਸੇ ਤਰ੍ਹਾਂ ਸੁਲਤਾਨਪੁਰ ਵਿਖੇ ਗੁਰੂ ਨਾਨਕ ਸਾਹਿਬ ਦਾ ਵੇਈਂ ਪ੍ਰਵੇਸ਼ ਵੀ ਸਿੱਖ ਧਰਮ ਲਈ ਸਗੋਂ ਮੇਅਰਾਜ ਨਾਲੋਂ ਵੀ ਵੱਧ ਮਹੱਤਤਾ ਰੱਖਦਾ ਹੈ। ਵੇਈਂ ਪ੍ਰਵੇਸ਼ ਪਿੱਛੋਂ ਹੀ ਗੁਰੂ ਨਾਨਕ ਸਾਹਿਬ ਨੇ 'ਤੀਜੇ ਪੰਥ' ਦਾ ਬੁਲੰਦ ਨਾਅਰਾ ਦਿੱਤਾ ਸੀ। ਸੋ ਗੁਰੂ ਅੰਗਦ ਸਾਹਿਬ ਸੁਲਤਾਨਪੁਰ ਪਹੁੰਚ ਕੇ ਗੁਰੂ ਨਾਨਕ ਸਾਹਿਬ ਦੇ ਉਹਨਾਂ ਅਦ੍ਰਿਸ਼ਟ ਸੋਮਿਆਂ ਦਾ ਹੱਕ ਹਾਸਲ ਕਰ ਰਹੇ ਹਨ, ਜਿਹਨਾਂ ਦੀ ਸੰਪੂਰਨ ਪ੍ਰਾਪਤੀ ਗੁਰ ਗੱਦੀ ਮਿਲਣ ਤੋਂ ਅਗਲੇ ਗੁਰੂ ਸਫ਼ਰ ਵਿਚ ਹੈ, ਜੋ ਕਿ ਸੁਲਤਾਨਪੁਰ ਪਹੁੰਚਣ ਲਈ ਅਤਿ ਆਵੱਸ਼ਕ ਸੰਕੇਤ ਹੈ। ਗੁਰੂ ਬਣਨ ਉਪਰੰਤ ਗੁਰੂ ਮੰਜ਼ਿਲ ਦੀ ਸੀਮਾ ਨਿਸਚਿਤ ਨਹੀਂ ਹੋ ਜਾਂਦੀ, ਸਗੋਂ ਇਹ ਗੁਰਗੱਦੀ ਪ੍ਰਾਪਤ ਕਰਨ ਉਪਰੰਤ ਵੀ ਅੱਗੇ ਤੋਂ ਅੱਗੇ ਜਾਰੀ ਹੈ :

*ਰਮਜ਼ ਫੇਰ ਸੁਲਤਾਨਪੁਰੇ ਦੀ,*
*ਗੁਰ ਅੰਗਦ ਤਕ ਆਵੇ*
*ਮੁੜ ਵੇਈਂ ਦੇ ਵਹਿਣਾਂ ਤੀਕਨ,*
*ਜਪੁ-ਅੱਖਰ ਰੁਸ਼ਨਾਵੇ।*

ਕਾਂਡ ਨੰ: ਬਾਰਾਂ ਵਿਚ ਫੇਰ ਗੁਰੂ ਅੰਗਦ ਸਾਹਿਬ ਮਾਲਵੇ ਦੀ ਅੰਤਮ ਫੇਰੀ ਦੇ ਰੂਪ ਵਿਚ ਮੱਤੇ ਦੀ ਸਰਾਂ ਅਤੇ ਆਪਣੇ ਵਤਨ ਵੱਲ ਆਖ਼ਰੀ ਸਫ਼ਰ ਕਰਦੇ ਹਨ। ਮੱਤੇ ਦੀ ਸਰਾਂ ਦਾ ਥੇਹ ਉਹਨਾਂ ਨੂੰ ਗੁਰੂ ਨਾਨਕ ਸਾਹਿਬ ਦੇ ਸਮੇਂ ਬਾਬਰ ਵਲੋਂ ਢਾਹੇ ਜ਼ੁਲਮ ਦੇ ਨਾਲ ਗੁਰੂ ਨਾਨਕ ਦੇ ਅਟੱਲ ਸਿਦਕ ਦੀ ਦ੍ਰਿੜ੍ਹਤਾ ਕਰਵਾ ਰਿਹਾ ਹੈ :

*ਜਦ ਵੈਰਾਗ ਛਿੜੇ ਹਰ ਥੇਹ 'ਤੇ*
*ਮੈਂ ਬਾਲਾਂ ਸੰਗ ਖੇਲਾਂ,*
*ਸ਼ਾਹ ਦੀ ਰੱਤੀ ਤੇਗ ਸਾਮ੍ਹਣੇ,*
*ਕਰਸਾਂ ਨਿਰਭਉ ਕੇਲਾਂ।*

ਕਾਂਡ ਨੰ: ਚੌਦਾਂ ਵਿਚ 'ਗੁਰ ਅੰਗਦ ਸਾਹਿਬ, ਦਰਿਆ ਬਿਆਸ ਅਤੇ ਅਮਰਦਾਸ ਜੀ ਦੀ ਰੂਹਾਨੀ ਸਾਂਝ' ਨੂੰ ਕਵੀ ਨੇ ਗੁਰੂ ਅੰਗਦ ਸਾਹਿਬ ਦੇ ਵਿਲੱਖਣ ਇਲਹਾਮ ਨੂੰ ਅਨੁਭਵ ਵਿਚ ਲਿਆਉਂਦਿਆਂ ਇਸ ਅਦੁੱਤੀ ਸਾਂਝ ਅਤੇ ਰਿਸ਼ਤੇ ਨੂੰ ਬੁਲੰਦ ਕਾਵਿ ਆਵੇਸ਼ ਰਾਹੀਂ ਪੇਸ਼ ਕੀਤਾ ਹੈ।

**ਡਾ. ਗੁਰਤਰਨ ਸਿੰਘ**
ਸਾਬਕਾ ਪ੍ਰੋਫ਼ੈਸਰ,
ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

# 1

## ਕਾਲ ਅਸੰਖਾਂ ਧੰਮੀ
## ਗੁਰਗੱਦੀ ਦਾ ਆਰੰਭ
## ਮਾਤ ਵਿਰਾਈ ਦੇ ਘਰ
## ਗੁਰੂ ਅੰਗਦ ਸਾਹਿਬ ਦੇ ਧਿਆਨ ਵਿਚ
## ਗੁਰੂ ਨਾਨਕ-ਬਿਰਹਾ ਦੀ ਦੈਵੀ ਤਾਲਾਸ਼ ਦੇ
## ਅਨਿਕ ਰੂਪ

ਵਗ ਬਿਰਹਾ ਦਰਿਆ ਚੁੰਮ੍ਹਦੇ,
ਕਾਲ ਕਾਲ ਦੀ ਧੰਮੀ।
ਹੋਈ ਜਦ ਅਣਦਿੱਸ ਬ੍ਰਹਿਮੰਡੀਂ
ਨਾਨਕ-ਜੋਤ ਅਗੰਮੀ। -1-

ਨਾਨਕ ਦੂਰ ਅਗਾਸੀਂ ਚਾਏ
ਧਰਮ ਦੇ ਰਾਜ਼ ਅਨੇਕਾਂ
ਸਦਾ ਵਿਗਾਸ 'ਚ ਜਿੱਥੇ ਮਉਲਣ
ਧਰਮ ਦੀਆਂ ਨਵ ਰੇਖਾਂ। -2-

ਮਾਨਵਤਾ ਦਾ ਮਹਾਂ ਕਾਫ਼ਲਾ
ਕਾਲ ਹੜ੍ਹੀਂ ਦਰਮਾਂਦਾ
ਪਰਦੇ ਚੀਰ ਚਾਨਣਾਂ ਸੰਦੇ
ਤੜਫਿ ਧਰੁਵਾਂ ਤਕ ਜਾਂਦਾ। -3-

ਚਾਨਣ ਪਾਰ ਹੋਰ ਵੀ ਚਾਨਣ
ਚੁੰਮ੍ਹਣ ਪੈਂਡੇ ਸੁੰਨੇ
ਨਵੀਂ ਅਸੀਸ ਲਈ ਹਰ ਅੰਬਰ
ਨਾਨਕ-ਦਰ 'ਤੇ ਰੁੰਨੇ। -4-

ਜਰਣ ਪਤਾਲ ਦੀ ਹੁੰਮਸ ਅੰਗਦ
ਰੂਹ ਦਾ ਸਫ਼ਰ ਕਰਾਂਝਾ
"ਨਾਨਕ ਬਾਝੋਂ ਹੋ ਨ ਜਾਵੇ
ਦਿਲ ਸੰਸਾਰ ਦਾ ਵਾਂਝਾ।" -5-

ਸੁਰਤਿ-ਹੰਸ ਉਡ ਉਡ ਕੇ ਭਾਲੇ
ਰੂਹ ਦਾ ਸਰਵਰ ਸਾਂਝਾ
ਵਸਲ ਅਨੰਦੀ ਪੀੜ ਹਿਜਰ ਦੀ
ਝੂੰਮੇ ਗੁਰ-ਮਨ ਝਾਂਝਾ। -6-

ਪੰਧ ਪ੍ਰੀਤ ਦੇ ਖਿਚ ਰਹੇ ਸੀ,
ਧਰਮ ਖੰਡ ਦੇ ਪਾਣੀ
ਹੜ੍ਹ ਅੰਮ੍ਰਿਤਾਂ ਦੇ ਹੋ ਬਿਰਹਾ,
ਢੂੰਡਣ ਨਦਰ ਸੁਹਾਣੀ। -7-

ਨੈਣ ਛੁਹਣ ਅੰਗਦ ਦੇ ਆ ਕੇ
ਕਿਤੋਂ ਅਗੰਮ ਰਬਾਬਾਂ
ਨਾਨਕ ਨੂੰ ਗਲਵਕੜੀ ਪਾਈ
ਕੁਲ ਧਰਤੀ ਦੇ ਖ਼ਾਬਾਂ। -8-

ਮਾਤ ਵਿਰਾਈ ਦੇ ਘਰ ਅੰਗਦ
ਛੁਪ ਛੁਪ ਆਸਨ ਕੀਤਾ,
ਚੰਦ ਹਜ਼ਾਰ ਚੀਰ ਕੇ ਅੰਮਿਓ
ਗੁਰਾਂ ਬ੍ਰਿਹਾ ਦਾ ਪੀਤਾ। -9-

ਦ੍ਰਿਸ਼ਟਮਾਨ ਚਾਨਣ ਤੋਂ ਅਗਲੀ
ਸੁਰਤਿ ਕੁਈ ਅਨੁਰਾਗੀ
ਅਗਮ ਅਗੋਚਰ ਹੰਝੂ ਸੀਨੇ
ਨਾਨਕ-ਤੜਪਣ ਜਾਗੀ। -10-

ਨੂਰ ਅਲੇਪ ਦੀ ਮੰਜ਼ਿਲ ਸੁੱਚੀ
ਮਾਤ ਵਿਰਾਈ ਜਾਣੇ:
"ਮਹਾਂ ਦਰਦ ਅੰਗਦ ਦਾ ਤਬਕੀਂ
ਨਾਨਕ-ਪੈੜ ਪਛਾਣੇ।" -11-

ਨਾਨਕ-ਵਸਲ ਵਿਛੋੜੇ ਅੰਦਰ
ਕਾਮਲ ਜਦ ਵੀ ਹੋਣਾ,
ਕਰਮ ਇਲਾਹੀ ਵਿਚ ਵਰਭੰਡਾਂ
ਅੰਗਦ ਨਾਲ ਖਲੋਣਾ -12-

ਹਿਜਰ ਵੀ ਆਖ਼ਿਰ ਤੁਰ ਜਾਣਾ ਹੈ
ਕਰਿ ਪਾਵਨ ਬੈਸੰਤਰ
ਨਵ ਪੈਂਡੇ ਅੰਗਦ 'ਤੇ ਉਤਰਣ
ਲੈ ਪ੍ਰਕਾਸ਼ ਨਿਰੰਤਰ। -13-

ਪਾਕ ਸੁਪਨ ਧਰ ਨੀਰ ਦੇ ਅੰਤਮ
ਅੰਗਦ ਦੇ ਵੱਲ ਆਵਣ
ਨਾਨਕ ਦੀ ਅਮਰ ਨਵ ਸੰਗਤ
ਮਸਤਕ ਵਿਚ ਜਗਾਵਣ: -14-

"ਪਉਣ ਗੁਰੂ ਨੇ, ਪਾਣੀ ਪਿਤਾ ਨੇ
ਰਾਜ਼ ਧਰਤ ਦੇ ਥਾਪੇ,
ਨਾਨਕ ਨਾਲ ਮਿਲਣਗੇ ਮੈਨੂੰ
ਸਭ ਨਭ ਵਿਚ ਤਰਨਾਪੇ। -15-

ਰਵੀ ਅਸੰਖਾਂ ਤੀਕਣ ਵੇਖੇ
ਬਾਬਾ ਬੁੱਢਾ ਆਖੇ,
ਗੁਰੂ-ਦਰਾਂ 'ਤੇ ਨਜ਼ਰ ਪੈਂਦਿਆਂ
ਅੰਤਰਯਾਮੀ ਜਾਪੇ। -16-

ਰਾਜ਼ਦਾਨ ਨਾਨਕ ਦਾ ਬੁੱਢਾ
ਪਾਕ ਉਡਾਣ ਪਛਾਣੇ,
ਗੁਰਗੱਦੀ ਤੋਂ ਅੰਗਦ ਤੀਕਣ
ਪੰਧ ਹਕੀਕੀ ਜਾਣੇ।" -17-

ਨਾਨਕ-ਢੂੰਡ 'ਚ ਬਖ਼ਸ਼ਿਸ਼ ਪਾਉਣੀ
ਧਰਤ ਦਿਆਂ ਸੰਤਾਪਾਂ
ਹਰ ਦਰਿਆ ਦੇ ਸੋਮੇ ਤੀਕਣ
ਗੌਣਾ ਹੰਸ-ਅਲਾਪਾਂ -18-

ਕੂਕ ਮੂਕ ਅੰਗਦ ਦੀ ਹੋਈ
ਤੜਪ ਫਿਰੇ ਚਹੁੰ ਪਾਸੇ
ਵੇਈਂ 'ਚੋਂ ਜਗ ਤ੍ਰਿਖਾਵੰਤ ਨੂੰ
ਮੁੜ ਦੇਵੇ ਧਰਵਾਸੇ। -19-

ਮਾਤ ਵਿਰਾਈ ਦੇ ਘਰ ਆਸਨ
ਚੁੱਪ ਅਨੂਪ ਨਿਆਰੀ
ਕੁਦਰਤ ਰੰਗ ਸੁਗੰਧ ਦੁਆਲੇ
ਧਿਆਨ ਵਿਚ ਬਨਵਾਰੀ! -20-

ਮੇਰੁ ਅਡੋਲ ਸਮਾਧੀ ਅੰਦਰ
"ਗਿਆਨ ਰਤਨ" ਪਰਗਾਸੇ
ਬਹੁ ਦਰਿਆ ਛਲਕਦੇ ਜਾਂਦੇ
ਭਰ ਅਮਿਓ ਦੇ ਕਾਸੇ। -21-

ਧ੍ਰਵ ਤਾਰੇ ਨੇ ਆਸਨ ਲਾਇਆ
ਧਰਤ-ਧਿਆਨ ਦੇ ਉੱਤੇ,
ਪਿਰ ਮੂਕ ਸੁਣੇ ਪਿਆ ਰਸ ਰਸ
ਨਾਨਕ-ਚਾਪ ਇਹ ਰੁੱਤੇ। -22-

ਕੋ ਮਹੀਨ ਯਾਦ ਪਈ ਘੁੰਮੇ
ਵਿਚ ਤਾਰਿਆਂ ਲੰਮੀ
ਚੜ੍ਹ ਚੜ੍ਹ ਛਿਪ ਛਿਪ ਅੰਬਰ ਸਾਜੇ
ਨਾਨਕ-ਤਾਲ ਅਗੰਮੀ। -23-

ਇਕ ਹੰਝੂ ਵਿਚ ਸੁੱਤੇ ਲੱਖਾਂ
ਯਾਰ ਮਿਲਣ ਦੇ ਵਾਅਦੇ
ਚਾਨਣ ਦੀ ਹਰ ਟਿੰਘ ਦੇ ਉੱਤੇ
ਨੈਣ ਹਿਜਰ ਦੇ ਤਾਜ਼ੇ। -24-

ਪਿਆ ਬਿਆਸ ਛਲਕਦਾ ਗਾਵੇ
ਦੱਸੇ ਦੂਰ ਟਿਕਾਣਾ
ਗੁਰ-ਸਜਦੇ 'ਚੋਂ ਜਦੋਂ ਕਾਲ ਨੇ
ਸਾਚੀ ਕਥਾ ਬਨਾਣਾ। -25-

ਗੁਰ-ਸਜਦੇ ਦਾ ਸੱਚ ਸਾਂਭਦਾ
ਨਰ ਇਬਲੀਸ ਨ ਮੰਨੇ
ਅਕਲ-ਸਾਜ਼ਿਸ਼ਾਂ ਜਦੋਂ ਉਜਾੜਣ
ਵਡ ਇਤਿਹਾਸ ਦੇ ਪੰਨੇ। -26-

ਦੈਵੀ ਬ੍ਰਿਹਾ ਦੀ ਵਾਟ ਜਾਂ ਖਿੜਦੀ
ਸੈ ਇਤਿਹਾਸ ਬਣਾਵੇ,
ਸਿਦਕ ਹਕੀਕੀ ਦੇ ਬਹੁ ਪੈਂਡੇ
ਅਸਲੀਅਤ ਗਲ ਲਾਵੇ। -27-

ਹਾਂ! ਨਾਨਕ ਦਾ ਬ੍ਰਿਹਾ ਅਨੂਠਾ
ਵਿਚ ਹਵਾਵਾਂ ਥਰਕੇ,
ਪੜ੍ਹਦਾ ਪਿਆ ਅਨੰਤ ਤੀਕਰਾਂ
ਅੰਗਦ-ਸੁਰਤਿ ਦੇ ਵਰਕੇ। -28-

ਹਿਜਰ ਦੀ ਵਾਟ ਰੁਕੇ ਨ, ਤੜਪੇ
ਖਿੜਦੇ ਕੋਟਾਂ ਅੰਬਰ,
ਨੈਂ ਸੁੱਕੀ 'ਚੋਂ ਮਹਿਕਾਂ ਉਮ੍ਹਲਣ
ਯਾਦ ਕਰੇ ਜਦ ਭੰਵਰ। -29-

ਵਸਲ ਦੇ ਪੱਤਣ ਬਹਿ ਗੁਰ ਤੱਕਣ:
ਨਾਨਕ ਆਵੇ ਜਾਵੇ
ਚਾ ਰਮਜ਼ਾਂ ਦੀ ਲਿਸ਼ਕ ਅਨੂਠੀ
ਧਰਤੀ ਵਿਚ ਸਮਾਵੇ। -30-

ਮੀਤ ਵਾਂਗ ਆ ਕਾਲ ਮਿਲੇ ਸੈਅ
ਗੁਰ-ਦਰ ਦਸਤਕ ਦੇਵਣ
ਚਾਨਣ ਪਾਰ ਅਰੂਪ ਚਾਨਣੇ
ਗੁਰੂ-ਸੁਰਤਿ ਨੂੰ ਸੇਵਨ। -31-

ਉਡ ਰਿਹਾ ਪੰਖਣੂ ਧੁਰ ਦਾ
ਭੇਤ-ਭਰੇ ਦਰਿਆ ਨੂੰ
ਬਖ਼ਸ਼ਿਸ਼ ਮੰਨ ਧਰਤ ਦੀ ਚੁੰਮੇ
ਗੁਰ ਅੰਗਦ ਦੇ ਸਾਹ ਨੂੰ। -32-

# 2

# ਗੁਰੂ ਅੰਗਦ ਸਾਹਿਬ ਦੀ ਬੱਚਿਆਂ ਦੀ ਮਾਸੂਮੀਅਤ ਨੂੰ ਅਸੀਸ ਪਹਿਲਾਂ ਪਾਰਦਰਸ਼ੀ ਫਿਰ ਅਚਿਹਨ ਦੈਵੀ ਉਡਾਣ ਵਿਚ ਹਕੀਕੀ ਇਤਿਹਾਸ ਦਾ ਸੱਚ

ਹਉਮੈ ਕੜ ਸਭ ਤੋੜ ਕੇ,
ਗੁਰ ਅੰਗਦ-ਆਵੇਸ਼
ਦਿਸਹੱਦੇ 'ਤੇ ਵੇਖਦਾ,
ਸੈਅ ਕਾਮਲ ਦਰਵੇਸ਼। -1-

ਗਾਵਨ ਕੋਟ ਮਾਸੂਮੀਆਂ,
ਰੰਗਲੀ ਧਰ ਦੇ ਦੁਆਰ
ਨਾਦ ਦੀ ਪੀਂਘ ਚੜਾਂਦੀਆਂ,
ਜਾਣ ਕਹਿਕਸ਼ਾਂ ਪਾਰ। -2-

ਛੱਡ ਮੁਸਾਫ਼ਰ ਮੂਰਛਾ,
ਵਜਦ 'ਚ ਚੁੰਮਣ ਤੂਰ,
ਵਿਜੈ ਦੀ ਮਸਤੀ ਨਾਲ ਲੈ,
ਜਾਣ ਪੈਗ਼ੰਬਰ ਹਦੂਰ। -3-

ਗੁਰਮੁਖ, ਸੰਤ ਤੇ ਗੁਰੂ ਦਾ,
ਦਾਮਨ ਲਿਸ਼ਕੇ ਦੂਰ
"ਹਾਰ ਨਹੀਂ ਸਭ ਜੇਤ" ਹੈ,
ਗਾਏ ਨਵੇਲਾ ਪੂਰ। -4-

ਸੁਨਣ ਕਮਲ-ਹੜ੍ਹ ਪਾਰ ਪਏ,
ਬਾਲ ਮਾਸੂਮੀ ਗੀਤ
ਹਰ ਕਾਗਦ ਵਿਸਮਾਦ 'ਤੇ
ਛੁਹੇ ਗਗਨ ਧਰ-ਪ੍ਰੀਤ। -5-

ਮਾਤ ਵਿਰਾਈ ਦੇ ਘਰੋਂ,
ਨਿਕਲੇ ਅੰਗਦ-ਨੂਰ,
ਪੂਰਨ ਅੱਖਰਾਂ ਦਾ ਪਵੇ,
ਦਿਸਹੱਦੇ ਤੱਕ ਬੂਰ। -6-

ਵਿਛਿਆ ਗੁਰੂ ਦੇ ਦਰਾਂ 'ਤੇ,
ਨਿਹਕਲੰਕ ਆਵੇਸ਼
ਅੱਖਰਾਂ ਦੀ ਹਰ ਧੂੜ ਧੋ,
ਰਚਨ ਸਭਸ ਉਪਦੇਸ਼। -7-

ਮੱਥੇ ਉਸ਼ਾ ਦੇ ਥਰਕਦੀ,
ਜਗ-ਨਬੀਆਂ ਦੀ ਸੋਅ,
ਮਾਸੂਮੀ ਦੇ ਮੰਡਲੀਂ,
ਸਗਲੀ ਨਾਨਕ-ਲੋਅ। -8-

ਬ੍ਰਹਿਮੰਡਾਂ ਦੇ ਆਖ਼ਰੀ,
ਧੋਤੇ ਨੂਰ ਨੂੰ ਲੈ,
ਗੁਰ ਬਾਲਾਂ ਸੰਗ ਖੇਡਦੇ,
ਰੰਗ ਅਸੰਖ 'ਚ ਬਹਿ। -9-

ਅੱਖਰਾਂ ਦੇ ਵਿਚ ਉਤਰਦੇ,
ਕੋਟਾਂ ਪੈਂਡੇ ਗਏ
ਸੂਖਕ ਰੇਖਾਵਾਂ ਤੋਂ ਨਵੇਂ,
ਜਿੰਦ ਇਸ਼ਾਰੇ ਲਏ। -10-

ਬਾਲਾਂ ਵਾਂਗ ਆ ਗੁਰਮੁਖੀ,
ਸਤਿਗੁਰ ਨਜ਼ਰ 'ਚ ਰਹਿ
ਅੰਕੁਰ ਸੁਰਤਿ ਨਿਖਾਰਦੀ,
ਸਾਚੀ ਵਾਟ 'ਤੇ ਪੈ। -11-

ਸਤਿਗੁਰ ਲਿਖ ਲਿਖ ਵੰਡਦੇ,
ਜਦੋਂ ਬਾਲ-ਉਪਦੇਸ਼
ਬਾਲ-ਜਿੰਦ 'ਤੇ ਖਿੱਚਦੇ,
ਸੱਚ ਦੀ ਡੂੰਘੀ ਰੇਖ -12-

ਚਿਹਨ ਅੰਤ ਖੁਰ ਜਾਂਵਦੇ,
ਅਨਦਿੱਸ ਚਾਨਣੇ ਹੋ,
ਬਾਲ ਦੇ ਸੁਪਨ ਮਹੀਨ ਦੀ,
ਖਿੜੇ ਚੁਫੇਰੇ ਲੋਅ। -13-

ਖਿੜਣ ਅਚਿਹਨ ਕੋਂਪਲਾਂ,
ਤਿੱਤਲੀ ਦਿਸੇ ਨਾ ਕੋ
ਪੌਣ ਨੀਰ ਧੁੱਪ ਖੇਡਦੇ,
ਬਾਲ ਦੇ ਸੁਪਨੇ ਢੋ -14-

ਬਾਲ ਦੇ ਅੱਖਰ ਅੰਤ ਨੂੰ,
ਗਗਨਾਂ ਸੰਗ ਖਲੋ
ਤਾਰਿਆਂ ਦੇ ਲੜ ਜੋੜਦੇ,
ਧਰਤ ਦੇ ਰੰਗ ਪਰੋ -15-

ਅੰਗਦ ਗੁਰੂ ਜਗਾਉਣ ਇਉਂ,
ਚਿਹਨ-ਅਚਿਹਨ ਦੇ ਮੋੜ
ਦਿੱਸਦੀ ਧਰਤ ਨੂੰ ਪਾਰ ਦੀ,
ਬਾਲ ਦੇਣ ਕੰਨਸੋਅ। -16-

ਅੱਖਰਾਂ 'ਚੋਂ ਗੁਰ ਲਏ ਜੋ,
ਬਾਲ ਰਹੱਸ ਉਲੀਕ
ਸਰਮ ਖੰਡ ਦੇ ਵਿਗਸਣੇ,
ਤਿਨਾਂ 'ਚੋਂ ਪੰਧ ਬਰੀਕ। -17-

ਉਡ ਉਡ ਗਈਆਂ ਤਿਤਲੀਆਂ,
ਤਕ ਅਣਵਖ ਰਾਹ,
ਬਨਣ ਉਹ ਸੱਚ ਇਤਿਹਾਸ ਦੇ,
ਜੇ ਸੂਖਮ ਅਸਗਾਹ। -18-

ਰੇਖ ਗੁਰਮੁਖੀ ਚਮਕਦੀ,
ਮਾਸੂਮੀ ਦੇ ਰੰਗ
ਨਭ ਧਰਤੀ ਤਕ ਵਿਗਸਿਆ,
ਗੁਰ-ਵਿਸਮਾਦ ਦਾ ਪੰਧ। -19-

ਗੁਰ ਅਸੀਸ ਨੂੰ ਢੂੰਡਦੀ,
ਕਹਿਕਸ਼ਾਂ-ਨੈਂ ਪਾਰ
ਤਿਤਲੀ ਤੋਂ ਵਣ ਹੂਰ ਦੇ,
ਰਾਹ ਪੁੱਛਣ ਅਸਵਾਰ -20-

ਤਿਤਲੀ ਪਰਾਂ 'ਤੇ ਝੂੰਮਦੇ,
ਅਲਬੇਲੇ ਅਸਗਾਹ
ਜਿਸ ਇਤਿਹਾਸ ਨੂੰ ਮਿਲਣਗੇ,
ਉਸ ਵਿਚ ਗੁਰਾਂ ਦੇ ਸਾਹ। -21-

ਮਾਸੂਮੀ ਦੇ ਪੰਧ ਦੇ
ਕੋਟਾਂ ਸੂਖਮ ਮੋੜ,
ਦੱਸਣ ਗੁਰ ਦਰਿਆ ਨੂੰ
ਅਣਗਿਣ ਸੰਗਮ ਹੋਰ। -22-

# 3

# ਜੁਲਾਈ 1540 ਈ. ਵਿਚ ਸ਼ੇਰ ਸ਼ਾਹ ਸੂਰੀ ਤੋਂ ਹਾਰੇ ਹੋਏ ਸ਼ਹਿਨਸ਼ਾਹ ਬਾਬਰ ਦੇ ਬੇਟੇ ਹਮਾਯੂੰ ਉੱਤੇ ਗੁਰੂ ਅੰਗਦ ਸਾਹਿਬ ਦੀ ਬਖ਼ਸ਼ਿਸ਼

(ਰੂਹਾਨੀਅਤ ਅਤੇ ਸੰਸਾਰਕ ਹਿਰਸ, ਬਖ਼ਸ਼ਿਸ਼ ਅਤੇ ਸੁਆਰਥ ਦੇ ਦ੍ਰਿਸ਼ਾਂ ਦਾ ਅੰਤਮ ਤਾਲ)

ਵਿਸਮਾਦ ਨਕਸ਼ ਦੀ ਰੇਖ,
ਗੁਰ ਸੰਗ ਤੁਰ ਰਹੀ
ਰਾਹ ਅਸੀਮ ਨਿਰਲੇਪ,
ਸੰਗਤ ਜੁੜ ਰਹੀ! -1-

ਚਿਤਰੇ ਖ਼ਾਕ ਉਮਾਹ,
ਸੂਰਜ-ਪਰਾਂ 'ਤੇ
ਖੜੇ ਅਸੰਖਾਂ ਚਾਅ,
ਸੰਗਤ-ਦਰਾਂ 'ਤੇ। -2-

ਜੀਂਦੇ ਪਰਉਪਕਾਰ,
ਉੱਚ ਦਰਿ ਤਾਰਿਆਂ
ਵੰਡੇ ਰਿਜ਼ਕ ਪਿਆਰ,
ਚਾਨਣ-ਵਾਰਿਆਂ -3-

ਖੀਵੀ ਮਾਤ ਦਾ ਮੋਹ,
ਝਿਲ ਮਿਲ ਵਰਸਦਾ,
ਸੁਣੇ ਸ਼ਬਦ ਧਰੁ-ਸੋਅ,
ਅੰਬਰ ਤਰਸਦਾ। -4-

ਮੱਦ ਪੀਂਦੇ ਜੱਗ ਸ਼ਾਹ,
ਸਦਾ ਗ਼ਰੂਰ ਦੀ
ਖਿੱਚੇ ਪਾਵਨ ਰਾਹ,
ਨਭ-ਨੈਂ ਦੂਰ ਦੀ -5-

ਹੈ ਸਾਬਤ ਅਰਦਾਸ,
ਫਿਰ ਵੀ ਜ਼ਿਮੀਂ ਦੀ
ਜਰਵਾਣੇ ਦੀ ਪਿਆਸ,
ਗੁਰ ਦਰ ਗਿਣੀਦੀ -6-

ਭਰੇ ਹਮਾਯੂੰ ਨੀਰ,
ਨੈਣੀਂ ਡੂੰਘੜਾ
ਹਾਰ 'ਚ ਦਿਲ ਗੰਭੀਰ,
ਰੈਣੀ ਡੂੰਘੜਾ। -7-

ਪਈ ਫ਼ਕੀਰੀ ਧੂਹ
ਅੱਪ ਸੰਦੜੀ,
ਤਾਣ ਗੁਆ ਕੇ ਰੂਹ,
ਬੇਵਸ ਮੰਦੜੀ! -8-

ਕਰੇ ਬਿਆਸਾ ਪਾਰ,
ਹਾਰਾਂ ਝੰਬਿਆ
ਛਿੜੇ ਹਮਾਯੂੰ-ਪਿਆਰ,
ਗੁਰ ਤਕ ਝੁਕੇ ਕੰਬਿਆ! -9-

ਨਾਲ ਹਮਾਯੂੰ-ਚੁੱਪ,
ਜਿੰਦ ਦੀ ਹਉਮੈ
ਆਫ਼ਤ ਦਿਲ ਦੀ ਛੁਪ,
ਲੋਚੇ ਬੰਦਗੀ -10-

ਕੁਫ਼ਰ ਦੀਨ ਦੇ ਰੰਗ,
ਸ਼ਾਹ-ਦਿਲ ਤੜਪਦੇ
ਅਰਜ਼ਾਂ ਨਾਲ ਬੁਲੰਦ,
ਖ਼ਾਬ ਵੀ ਧੜਕਦੇ -11-

ਹਾਰ ਦਾ ਸੇਕ, ਫ਼ਤੂਰ,
ਸ਼ਾਹ-ਦਿਲ ਬੰਦ ਨੇ,
ਜੋਤ ਅਖੰਡ ਦਾ ਨੂਰ,
ਅਰਜ਼ ਦੇ ਰੰਗ ਨੇ। -12-

ਖੜਾ ਹਮਾਯੂੰ ਚੁੱਪ,
ਸਤਿਗੁਰ ਤੱਕਦਾ
ਬਾਲਾਂ ਦਾ ਹਰ ਮੁੱਖ,
ਚਾਨਣ ਹੱਕ ਦਾ। -13-

ਪੜ੍ਹੇ ਹਮਾਯੂੰ ਲੇਖ,
ਵਿਚ ਨਭ ਸਾਰਿਆਂ
ਅੱਖਰਾਂ ਦੀ ਹਰ ਰੇਖ,
ਵਾਂਗ ਸਿਤਾਰਿਆਂ। -14-

ਕੁਲ ਤਾਰਾ ਵਿਗਿਆਨ,
ਚੁੰਮ੍ਹੇ ਜਿੰਦੜੀ
ਕਾਇਨਾਤ ਦੀ ਸ਼ਾਨ,
ਢੂੰਡੇ ਜ਼ਿੰਦਗੀ -15-

ਛੁਹੇ ਹਮਾਯੂੰ ਰੂਹ
ਅੰਬਰ ਸੱਚ ਦੀ
ਬਾਲਾਂ ਦੀ ਇਹ ਧੂਹ,
ਧੁਰ ਦੇ ਸੱਚ ਦੀ। -16-

ਮਹਿਕੇ ਬਚਪਨ ਨਾਲ,
ਸੱਚੇ ਗੁਰਾਂ ਦੇ
ਖੁਰੇ ਹਮਾਯੂੰ ਤਾਲ!
ਨਾਲ ਨ ਧੁਰਾਂ ਦੇ। -17-

ਜਾਗ ਪਿਆ ਅਭਿਮਾਨ,
ਹਾਰੇ ਤਖ਼ਤ ਦਾ
ਭੁੱਲੇ ਰਹਿਮਤ-ਸ਼ਾਨ,
ਮਾਰਿਆ ਬਖ਼ਤ ਦਾ। -18-

ਜੰਗੀ ਤੇਗ਼ ਨਿਪੁੰਨ,
ਖਿੱਚੀ ਸ਼ਾਹ ਨੇ
ਐਪਰ ਕੀਤਾ ਸੁੰਨ,
ਪਿਰ ਦੀ ਨਿਗ੍ਹਾ ਨੇ -19-

ਕਹਿਣ "ਹਮਾਯੂੰ ਜੰਗ,
ਤਖ਼ਤ ਦੀ ਹਾਰ ਕੇ
ਰੂਹ ਨਾ ਰਹੀ ਬੁਲੰਦ,
ਹੱਕ ਦੀ ਤਾਰ 'ਤੇ। -20-

ਸ਼ਾਹ ਤੋਂ ਬਾਲ ਦੀ ਰੂਹ,
ਕਿਤੇ ਬੁਲੰਦ ਹੈ
ਗੁਰ ਨੂੰ ਪੈਂਦੀ ਧੂਹ,
ਜਿਸਦੇ ਸੰਗ ਹੈ -21-

ਲੈਣੀ ਕਿਵੇਂ ਅਸੀਸ,
ਸ਼ਾਹਾਂ ਸੁਣੀ ਨਾ
ਸਲਤਨਤਾਂ ਬਖ਼ਸ਼ੀਸ਼,
ਗੁਰ ਦੀ ਦੂਨੀ ਨਾ।" -22-

ਖੁਲ੍ਹੇ ਸਗਲ ਕਪਾਟ,
ਝੁਕੇ ਹਮਾਯੂੰ
"ਬੰਦੀਵਾਨ ਮੈਂ-ਰਾਤ,
ਦ਼ਿਲ ਦੇ ਸਾਈਓਂ -23-

ਕਰੋ ਇਲਾਹੀ ਕੌਲ,
ਪਾਕ ਫ਼ਕੀਰ ਦੇ
ਜ਼ਿੰਦਾ ਰਹਿਣ ਮਾਹੌਲ,
ਅਸਲ ਜਗੀਰ ਦੇ। -24-

ਦਿਉ ਅਨਲ-ਹੱਕ-ਬੋਲ,
ਨਾਲ ਹਕੂਮਤਾਂ,
ਕੁਦਰਤ ਰੰਗ ਅਡੋਲ,
ਜੋ ਬਿਨ ਤੁਹਮਤਾਂ।" -25-

ਗੁਰੂ ਕਹਿਣ "ਹੇ ਮਿੱਤ,
ਕੌਲ ਹੈ ਸਾਡੜਾ
ਦੂਰ ਅਜੇ ਹੈ ਜਿੱਤ,
ਸਫ਼ਰ ਦੁਰਾਡੜਾ -26-

ਕੰਡੇ ਚੁਗਣੇ ਹੋਰ,
ਅਰਜ਼ ਪੁਨੀਤ ਲੈ,
ਪੀਉ ਇਬਾਦਤ ਲੋਰ,
ਜਿੱਤ ਦੇ ਗੀਤ ਲੈ -27-

ਤੈਨੂੰ ਮਿਲੇਗੀ ਅੰਤ,
ਛਤਰ ਤੇ ਪਾਲਕੀ
ਵਿਰਦ ਫ਼ਕੀਰੀ ਲੰਘ,
ਸਰ ਦੀ ਮਾਲਕੀ। -28-

ਪੀਰ ਫ਼ਕੀਰ ਦੀ ਰਗ,
ਅੰਦਰ ਕੌਲ ਬਹੁ
ਰਹੇ ਦਰਿਆ ਨੇ ਵਗ,
ਧਰ ਰਹੀ ਮਉਲ ਬਹੁ। -29-

ਖੋਲ੍ਹ ਸਕੇਂ ਕੁਝ ਭਿੱਤ,
ਜਿੱਤੀ ਧਰਤ 'ਤੇ
ਕਿੰਨਾ ਰੂਹ ਦਾ ਵਿੱਤ!
ਅੰਬਰ ਤਰਸਦੇ। -30-

ਹਰ ਕਾਇਨਾਤੀ ਰੰਗ,
ਜ਼ਿੰਦਾ ਪੀਰ ਦਾ
ਆਸਾ ਜਿਸਦੇ ਸੰਗ,
ਸਿਦਕੀ ਮੀਰ ਦਾ -31-

ਧਰਤ ਦੀ ਅੰਤਮ ਜਿੱਤ,
ਨਾਲ ਫ਼ਕੀਰ ਦੇ
ਕੌਣ ਕਿਸੇ ਦਾ ਮਿੱਤ,
ਸਫ਼ਰ ਅਖ਼ੀਰ 'ਤੇ -32-

ਮੌਤ ਤਕ ਹਰ ਨਾਦ,
ਧੌਂਸਾ ਤੈਂਡੜਾ
ਦਰਵੇਸ਼ਾਂ ਦਾ ਤਾਜ,
ਕੌਲ ਇਹ ਮੈਂਡੜਾ -33-

ਬਣੂ ਪਾਕ ਫ਼ਰਿਆਦ,
ਤੈਂਡੀ ਜਿੱਤ ਵੀ
ਪਿੱਛੋਂ ਮੌਤ ਦੀ ਯਾਦ,
ਅੱਲਾ ਸਾਂਭਸੀ -34-

ਰਿਹਾ ਹਮਾਯੂੰ ਮੀਤ,
ਆਰਿਫ਼ ਸੰਤ ਦਾ
ਪਾਲੇ ਜ਼ਿਮੀਂ ਦੀ ਰੀਤ,
ਮਗ ਜੁ ਅੰਤਲਾ। -35-

ਸੁਣ ਗੁਰ ਅੰਗਦ-ਸੋਅ,
ਜਿੰਦ ਸਫ਼ਰ ਪਲੋਸਦਾ
ਹਿੰਦ ਦੇਸ ਦਾ ਮੋਹ,
ਸੱਜਦਾ ਓਸ ਦਾ -36-

ਗੁਰ ਅੰਗਦ ਦੇ ਵੇਸ,
ਰੂਹ ਨੂੰ ਰੰਗ ਦੇ
ਧਰੁ ਦਰਵੇਸ਼ ਦੇ ਦੇਸ,
ਦਿਲ ਨੂੰ ਅੰਗ ਦੇ -37-

ਅੱਲਾ ਨੇ ਹਰ ਹਾਲ,
ਸ਼ਾਹ ਨੂੰ ਬਖ਼ਸ਼ਿਆ
ਜਿੱਤ ਦਾ ਅੰਤਮ ਤਾਲ,
ਮੌਤ 'ਚ ਥਰਕਿਆ। -38-

## 4

# ਗੁਰੂ ਅੰਗਦ ਸਾਹਿਬ ਦਾ ਰਸਿਕ ਅਡੋਲ ਰੂਪ ਪਰਖਣ ਲਈ ਪੁਰਾਤਨ ਨਾਵਾਂ ਵਾਲੇ ਨਵੀਨ ਜੋਗੀਆਂ ਦੀ ਫੇਰੀ

### (ਮਛੰਦਰ, ਲੋਹਾਰੀਪਾ, ਚਰਪਟ, ਗੋਰਖ, ਭਰਥਰੀ ਆਦਿ)

ਵੇਖ ਰਹੇ ਅਸਮਾਨ ਹਜ਼ਾਰਾਂ
ਹੱਕ ਦਾ ਭਰਿਆ ਮੇਲਾ
ਸੁਰ ਅਸੁਰ ਪਰਖਦੇ ਦੂਰੋਂ
ਕਾਲ-ਪੰਧ ਅਲਬੇਲਾ। -1-

ਕੁਫ਼ਰ ਈਮਾਨ ਸਦਾ ਹੀ ਥਾਪਣ
ਆਪਣੀ ਮੰਜ਼ਿਲ ਆਪੇ
ਭਰਮ-ਹਨੇਰ, ਅਦਲ ਦੀ ਭਟਕਣ,
ਅੰਤਮ ਸੱਚ ਨਾ ਥਾਪੇ। -2-

ਹਾਂ! ਭੁਚਾਲ ਤੱਤਾਂ ਦਾ ਤਬਕੀਂ
ਜੁੜਿਆ ਨਾਲ ਹਯਾਤੀ
ਗ਼ੈਬੀ ਸੁਹਜ ਬਾਲ ਹੋ ਸੁੱਤਾ
ਨਾਲ ਧਰਤ ਦੀ ਛਾਤੀ -3-

ਅਜਬ ਹਮਾਯੂੰ ਦੀ ਵੀ ਭਟਕਣ
ਦਰਦ ਜ਼ਿਮੀਂ ਦੇ ਰੁੰਨੇ
ਨਾਲ ਅਸੀਸ ਗੁਰਾਂ ਦੀ ਉਸਦੇ
ਦੇਸ ਦੇਸ ਵਿਚ ਘੁੰਮੇ। -4-

ਜੋਗੀ ਵਾਂਗ ਹਮਾਯੂੰ ਦੇ ਵੀ
ਸੁਪਨੇ ਧਰਤੀ ਘੇਰੀ
ਕੋ ਅਡੋਲ ਮਰਕਜ਼ ਨੂੰ ਲੂਛਦਾ
ਥਿੜਕ ਪਾਂਵਦਾ ਫੇਰੀ। -5-

ਦੌੜ ਹਮਾਯੂੰ ਦੀ ਉਂਜ ਨਿੱਕੀ
ਖੇਡ ਸਮੇਂ ਦੀ ਭਾਰੀ
ਦੂਰੋਂ ਬਲੀ ਨਿਆਂ ਕਿਸੇ ਨੇ
ਨਰ ਨੂੰ ਚੋਗ ਖਿਲਾਰੀ। -6-

ਅੰਤ ਜੋਗੀਆਂ ਸੀਨੇ ਲਹਿਰੀ
ਉਨਮਨੀ ਨੈਂ-ਰਵਾਨੀ,
ਨਾਨਕ-ਸਿੰਧ ਦੀ ਦੀਦ ਮਿਲੇ ਜੇ,
ਜੋ ਅਡੋਲ ਨੂਰਾਨੀ। -7-

ਸ਼ਬਦ-ਅਨੰਦ 'ਚ ਗੋਰਖ-ਪੁਸ਼ਤਾਂ
ਸਫ਼ਰ ਆਦਿ ਤਪ 'ਤੇ ਬੋਲਣ
ਸ਼ਬਦ-ਕਾਂਗ ਦੀ ਨੂਰੀ ਚੜ੍ਹਤਲ,
ਜਿਥੋਂ ਰਾਜ਼ ਅੰਬਰੀਂ ਟੋਲਣ। -8-

"ਉਹ ਅਝੁਕ ਜੁੱਗਾਂ ਦਾ ਪਾਂਧੀ,
ਪਰਬਤ-ਸਿਖਰ ਨੂੰ ਥੰਮ੍ਹੇ,
ਬ੍ਰਹਮਰੰਧਾ ਦੀ ਸੁੰਨ 'ਚੋਂ ਉਸਦੇ,
ਲਹਿਰਣ ਚਸ਼ਮੇ ਲੰਮੇ। -9-

ਅਜਪਾ ਜਾਪ ਤੋਂ ਉੱਚਾ ਉਦ੍ਹਾ,
ਸੀਸ ਕਦੇ ਨਾ ਝੁਕਿਆ
ਮੰਨਣ-ਚਿੰਤਨ ਦੀ ਸੀਮਾ 'ਤੇ,
ਦਯਾ ਵਹਿਣ ਨਾ ਰੁਕਿਆ। -10-

ਉਸ ਤੋਂ ਕੋਮਲ ਕੌਣ ? ਤੱਕੀਏ,
ਕਿਸ ਦੇ ਕਰਮ ਉਜਾਲੇ!
ਉਸ ਦੇ ਸਿਦਕ ਨੂੰ ਕਿਹੜਾ ਸੀਨਾ
ਕਿਹੜੀ ਵਿਜੈ ਸੰਭਾਲੇ! -11-

ਨਾਨਕ ਦਾ ਹਰ ਕਦਮ ਜੇਤ ਸੀ
ਕਿਨ ਆ ਕੇ ਉਹ ਮੋਹਿਆ ?
ਉਸਦੇ ਸ਼ਬਦ-ਕੋਟ ਵਿਚ ਦੂਜਾ,
ਕਵਨ ਸੂਰਮਾ ਹੋਇਆ ?" -12-

ਗੁਰ ਅੰਗਦ ਤਦ ਪਰਖਣ ਚੱਲੇ
ਹਉਂ ਵਿਚ ਜੋਗ-ਧਿਆਨੀ
ਇਕ ਤਰਫ਼ ਜੋਗ ਦੀਆਂ ਜਿੱਤਾਂ
ਇਕ ਤਰਫ਼ ਦਿਲਜਾਨੀ। -13-

ਗੁਰ-ਮਰਕਜ਼ ਤੋਂ ਓਹਲੇ ਜੋਗੀ
ਭਟਕ ਰਹੇ ਵਿਚ ਦੇਸਾਂ
ਜੋਗ-ਗੁਫ਼ਾ ਦੇ ਛੂਹੇ ਨ ਹੁੰਮਸ
ਨੂਰ ਇਲਾਹੀ ਵੇਸਾਂ। -14-

ਝੁਕੇ ਗੁਰ-ਦਰਬਾਰ 'ਚ ਜੋਗੀ
ਹਠੀ ਤਰਕ ਦੇ ਸੁਆਮੀ
ਖ਼ੁਸ਼ਕ ਪਰਬਤਾਂ ਨੇ ਗਲ ਪਾਈ
ਸੈ ਨਦੀਆਂ ਦੀ ਗਾਨੀ। -15-

ਫਿਰ ਵੀ ਹਉਂ ਕਠੋਰ ਦਾ ਜਾਦੂ,
ਜਿੰਦ ਦੇ ਵਿਚ ਵਸਾ ਕੇ,
ਜੈ ਬੋਲਣ ਸਤਿਗੁਰ ਦੀ ਜੋਗੀ,
ਕੋਮਲ ਸੁਰਾਂ ਜਗਾ ਕੇ -16-

ਜੋਗੀ-ਦਲ ਤੋਂ ਹੋ ਕੇ ਅੱਗੇ
ਪੁੱਛਦਾ ਝੁਕ ਮਛੰਦਰ :
"ਤੁਸਾਂ ਦੇ ਕਵਨ ਸੂਰਜੀ ਤਪ ਨੇ
ਮੋਹੇ ਨਾਨਕ-ਅੰਬਰ ? -17-

ਕਿੰਜ ਝੁਕੇ ਆਪ ਦੇ ਅੱਗੇ ?
ਧੜ ਅਡੋਲ ਨ ਡੋਲੇ,
ਰਾਜ ਕਿਵੇਂ ਅੰਬਰ ਤਕ ਸੂਖਮ
ਬੈਠ ਤੁਸਾਂ ਦਰ ਖੋਲ੍ਹੇ ?" -18-

ਗੁਰੂ ਕਹਿਣ "ਨਾ ਕਦੇ ਝੁਕਾਵਾਂ
ਜਿਦ੍ਹੇ ਧਰੂ ਤਕ ਜ਼ੀਨੇ
ਮੈਂ ਤਾਂ ਉਸਦਾ ਰਹਿਮ ਪਛਾਣਾ
ਜੋ ਵਸੇ ਅਨੰਤ ਦੇ ਸੀਨੇ। -19-

ਸਜਦਾ ਸਦਾ ਜਿਦ੍ਹਾ ਮੈਂ ਨੈਂ ਉਹ
ਤਿਸਦੇ ਦਰਦ ਕਿਨਾਰੇ
ਉਦ੍ਹੇ ਅਨੰਤ ਜਲਾਂ ਦੇ ਕੰਢੇ
ਖੇਡਣ ਲੁਕ ਛਿਪ ਮਿਲਦੇ ਤਾਰੇ।" -20-

ਗੋਰਖ ਕਿਹਾ: "ਅਸੀਂ ਬਲਿਹਾਰੇ
ਸਿੱਧਾਂ ਤੋਂ ਕੁਝ ਮੰਗੋ
ਅਸੀਂ ਪੁਰਾਣੇ ਜੋਗੀ ਧੁਰ ਦੇ,
ਪੂਰਨ ਸੁਰਤਾਂ ਰੰਗੋ -21-

ਤੁਸੀਂ ਮਹਾਨ ਅਸੀਂ ਵੀ ਕਾਮਿਲ,
ਕੁਝ ਮੰਗੋ, ਨਾ ਸੰਗੋ
ਪ੍ਰੀਤ ਅਮਰ ਦਾ ਤੋਸ਼ਾ ਲੈ ਕੇ,
ਸਾਡੇ ਦਰੋਂ ਵੀ ਲੰਘੋਂ।" -22-

ਆਖਣ ਗੁਰੂ "ਗ਼ਰੀਬੀ ਬਖ਼ਸ਼ੋ
ਨਾਲ ਇਸ਼ਕ ਦੇ ਲੇਖਾਂ
ਜਿਥੋਂ ਨਾਨਕ ਦੀ ਰਹਿਮਤ ਦੇ,
ਦਰਿਆਵਾਂ ਨੂੰ ਵੇਖਾਂ। -23-

ਕੁਦਰਤ ਹੁਸਨ ਦੀਆਂ ਮਿਹਰਾਂ ਦਾ
ਬਖ਼ਸ਼ ਦਿਉ ਕੋ ਸੱਜਦਾ,
ਜਿਸ ਦੀ ਸਿਖਰੋਂ ਨਾਨਕ ਸੰਦਾ,
ਪਾਵਨ ਚਸ਼ਮਾ ਵੱਗਦਾ।" -24-

ਜੋਗੀ ਕਹਿਣ: "ਗ਼ਰੀਬੀ ਤੇਰੀ
ਬ੍ਰਹਿਮੰਡਾਂ ਨੂੰ ਭਰ ਕੇ
ਕਿਸੇ ਅਗੰਮ ਦੇ ਪੱਤਣ ਜਾਵੇ,
ਕਹਿਕਸ਼ਾਵਾਂ ਤਰ ਕੇ। -25-

ਚੁੱਕ ਪ੍ਰੀਤ ਦਾ ਮਿੱਠਾ ਤੋਸ਼ਾ
ਧ੍ਰੂਵ ਤਾਰੇ ਤਕ ਜਾਵੇ।
ਓਥੋਂ ਨਾਨਕ ਦਾ ਹਰ ਸੁਪਨਾ
ਧਰਤੀ 'ਤੇ ਲੈ ਆਵੇ।" -26-

ਜੋਗੀ ਤੁਰਨ ਤਾਂ ਬਾਬਾ ਬੁੱਢਾ
ਰਾਜ਼ ਅਗਾਧ ਲੈ ਹੱਸੇ
ਪ੍ਰੀਤ ਦਿਆਂ ਦਰਿਆਵਾਂ ਦੇ ਬਹੁ,
ਪੰਧ ਦੁਰੇਡੇ ਦੱਸੇ। -27-

ਕਿਹਾ ਜੋਗੀਆਂ "ਬਾਬਾ ਬੁੱਢਾ
ਤੱਕ ਤੱਕ ਨਾਨਕ ਸੁਆਮੀ
ਓਸ ਦੇਸ ਤੋਂ ਏਸ ਦੇਸ ਤਕ
ਬਣਿਆਂ ਅੰਤਰਜਾਮੀ। -28-

ਫਿਰ ਅੰਗਦ ਨੂੰ ਖੜ੍ਹ ਪੁੱਛਣ
ਹਉਂ ਵਿਚ ਪਰਖਣ ਜੋਗੀ
ਦੂਰ ਅਗੰਮ ਤਕ ਪਏ ਢੂੰਡਣ,
ਦਿਲ ਧੜਕਣ ਹਰ ਜੋਗੀ : -29-

ਚਰਪਟ ਕਹੇ "ਸੁਣੋ ਗੁਰ ਅੰਗਦ
ਮੈਂ ਹਾਂ ਮੌਤੋਂ ਪਾਰਾਂ
ਬ੍ਰਹਮਰੰਧਰ ਦੀ ਸੁੰਨ ਦੇ ਅੰਦਰ
ਮਾਰੂਥਲਾਂ ਨੂੰ ਸਾੜਾਂ। -30-

ਉਨਮਨ, ਸੁਖਮਣ, ਨਾਦ ਅਨਾਹਤ,
ਸਬਜ਼ ਕੋਂਪਲਾਂ ਮਹਿਕਣ
ਕੁੱਲ ਸੰਸਾਰ ਹੈ ਘਰ ਗੋਰਖ ਦਾ
ਅਮਰ ਉਸ਼ਾਵਾਂ ਟਹਿਕਣ। -31-

ਕਿਉਂ ਨਾ ਐਸਾ ਅਮਰ ਪੰਧ ਵੀ
ਦਿਲ ਤੈਂਡੇ ਨੂੰ ਮੋੜੇ ?
ਮੌਤ, ਕਾਲ ਤੇ ਨੀਂਦਰ ਜਿਸ ਨੂੰ
ਧਰ ਦਾ ਭਾਰ ਨ ਤੋੜੇ।" -32-

ਸੁਣਕੇ ਗੁਰ ਅੰਗਦ ਮੁਸਕਾਏ
ਨਿਮਰ ਨਿਮਰ ਹੋ ਮਾਹੀ।
ਕਹਿਣ "ਕੁੰਟ ਇਸ ਗਗਨ ਮਿਰੇ ਦਾ
ਕਦੇ ਨਾ ਜਾਵੇ ਰਾਹੀ। -33-

ਪੁਸ਼ਤਾਂ ਦੇ ਬਹੁ ਰੰਗੇ ਰਿਸ਼ਤੇ
ਗੋਰਖ-ਜੋਗ ਨਾ ਦੱਸੇ,
ਦੇਸ ਦੇਸ ਦੇ ਮੀਤ ਨਿਆਰੇ
ਨਾਲ ਇਦ੍ਹੇ ਨਾ ਹੱਸੇ। -34-

ਕੌਮਾਂ ਦੇ ਅਤਿ ਸੂਖਮ ਕਿੱਸੇ,
ਚਰਪਟ-ਜੋਗ ਨ ਜਾਣੇ
ਇਤਿਹਾਸਾਂ ਦੀ ਰਮਜ਼ ਅਲੌਕਿਕ
ਸਾਦ ਇਦ੍ਹਾ ਨਾ ਮਾਣੇ। -35-

ਹਾਂ! ਅਨੁਭਵ ਜੋਗ ਦੇ ਡੂੰਘੇ!
ਐਪਰ ਸਦਾ ਇਕਹਿਰੇ
ਵਡ ਯੁੱਧਾਂ ਵਿਚ ਸੀਸ ਦੇਣ ਨਾ
ਨਾ ਮਜ਼ਲੂਮ 'ਤੇ ਪਹਿਰੇ। -36-

ਨਾਰ ਵਾਸ਼ਨਾ ਦਾ ਭੈਅ ਇਸ ਨੂੰ
ਕਦਮ ਕਦਮ 'ਤੇ ਮਾਰੇ
ਪਰੀ ਹੁਸਨ ਦਾ ਪਾਵਨ ਸੁਪਨਾ
ਸੁਰਤਿ ਨ ਇਦ੍ਹੀ ਸ਼ਿੰਗਾਰੇ। -37-

ਜਿੱਤ ਕਾਲ 'ਤੇ, ਮਹਾਂ ਸ਼ਬਦ ਦੀ
ਹੈ ਪ੍ਰਤੀਤੀ ਪਿਆਰੀ
ਐਪਰ ਕਾਮਲ ਕੁਦਰਤ ਉੱਤੇ
ਨਾ ਕਰਦੀ ਸਰਦਾਰੀ। -38-

ਦਸਮ ਦੁਆਰ, ਮਹਾਂ ਪਰਮਾਰਥ,
ਮੌਤ ਸੁਰਤਿ ਵਿਚ ਜਿੱਤਣ
ਨੂਰੀ ਤੱਤਾਂ ਦੇ ਸੰਗ ਤਜਦੇ
ਰਵੀ-ਪੰਧ ਨਾ ਸਿੱਖਣ। -39-

ਇਉਂ ਜੋਗੀਆਂ ਦੀ ਹਉਂ ਸਤਿਗੁਰ
ਰਮਜ਼ ਪ੍ਰੀਤ 'ਚ ਢਾਲੀ
ਫੇਰ ਅਨੰਤ ਨਿਗ੍ਹਾ ਵਿਚ ਪਿਰ ਨੇ
ਸ਼ਬਦ-ਜੋਤ ਸੰਭਾਲੀ।                -40-

ਜੋਗ ਸੁਰਤਿ ਦੇ ਖੰਡ ਖੰਡ ਸੀ
ਨਾਦ ਅਖੰਡ 'ਚ ਸੁੱਤੇ
ਭਾਵੇਂ ਪਾਲ ਅਕੀਦਤ ਜੋਗੀ
ਹਉਂ ਵਿਚ ਰਹਿਣ ਵਿਗੁੱਤੇ।                -41-

# 5

## ਮਾਤਾ ਖੀਵੀ ਦੀ ਮਹਾਂ ਸੰਗਤ

### (ਲੰਗਰ ਦੇ ਪਾਵਨ ਰਹੱਸ)

ਅੰਗਦ ਸੱਚ ਦੀ ਮਹਿਕ ਹੋ,
ਪਹਿਣੀ ਸੀਲ ਸਨਾਹ
ਤਨ ਮਨ ਵਿਚ ਵਸਾ ਲਏ,
ਨਾਨਕ ਦੇ ਸਭ ਰਾਹ। -1-

ਬਾਬਾ ਬੁੱਢਾ ਸੰਦੜੇ,
ਰਹੇ ਸਲਾਮਤ ਚਾਅ
ਵਗਣ ਵਸਲ ਬਨਵਾਸ ਦੇ,
ਨਾਨਕ ਦੇ ਦਰਿਆ। -2-

ਤਿਖਾ ਪੁਰਾਤਨ ਸੱਚ ਦੀ,
ਅੰਗਦ ਰਹੀ ਬੁਲਾ
ਰਹੀ ਲੰਕਾ ਬਗ਼ਦਾਦ ਦੀ,
ਅਮਰ ਪੈੜ ਚਮਕਾ। -3-

ਪਾਰ ਹਿਮਾਲਾ ਤੀਕਰਾਂ,
ਪਰਬਲ ਮੇਰ ਜਗਾ
ਬਾਸ਼ਕ ਨਾਗ ਦਾ ਨੇਤਰਾ,
ਸਾਗਰ ਰਿਹਾ ਛਲਕਾ -4-

ਰਹੇ ਸੀ ਨਾਨਕ ਮੁੜਨ ਦੇ,
ਪ੍ਰਿਮ ਉਡੀਕ ਸਤਾ
ਧਾਹ ਕੇ ਚਾਨਣ ਤਿਖਾ ਦੇ,
ਅੰਗਦ ਰਹੇ ਗਲ ਲਾ। -5-

ਮਿਲਣ, ਜਾਣ ਤੇ ਤਿਖਾ ਦੇ,
ਜਾਗਣ ਦਰਦ ਅਥਾਹ
ਅੰਗਦ-ਮਸਤਕ ਜਗ ਰਹੇ,
ਸਾਹਵੇਂ ਖੜੇ ਗਵਾਹ -6-

ਦੱਸੇ ਖੀਵੀ ਨੂੰ ਗੁਰਾਂ,
ਸੰਗਤ ਮਹਾਂ ਦੇ ਰੂਪ
"ਰਹਿਣ ਤੇਰੀ ਵਿਚ ਮਧੁਰਤਾ,
ਧਰ ਦੇ ਰੰਗ ਅਨੂਪ -7-

ਕਲਪ ਬਿਰਖ ਨੂੰ ਪਵੇਗਾ,
ਛੋਹ ਤੈਂਡੀ ਦਾ ਬੂਰ
ਕਰਦਾ ਰਹੇ ਉਦਾਸੀਆਂ,
ਸੰਗਤ ਮਹਾਂ ਦਾ ਨੂਰ। -8-

ਵਲ ਸਘਨ ਛਾਂ ਝੁਕਣਗੇ,
ਚਹੁੰ ਜੁੱਗਾਂ ਦੇ ਰੁੱਖ
ਧੋਣੇ ਤੇਰੀ ਉਸ਼ਾ ਨੇ,
ਹਰ ਅੰਬਰ ਦੇ ਮੁੱਖ।" -9-

ਛੋਹਿ ਲੰਗਰ ਨੂੰ ਪਸਰਦੀ,
ਮੁੜ ਨਾਨਕ ਦੀ ਜੋਤ
ਕੌਲ ਮੁੜਣ ਦੇ ਸਾਗਰਾਂ,
ਸਾਂਭੇ ਉਦੈ ਉਦੋਤ। -10-

ਖੀਵੀ ਲੰਗਰ-ਦਰਾਂ 'ਤੇ
ਤੜਪਿ ਕਰੇ ਅਰਦਾਸ
ਕਦ ਅੰਗਦ ਦੇ ਹੰਝੂਏਂ,
ਨਾਨਕ ਕਰਨ ਨਿਵਾਸ -11-

ਮਾਨ ਸਰੋਵਰ ਲਹਿਰਦੀ,
ਤਪ ਤਪ ਰਹੀ ਉਡੀਕ
ਕਦ ਨਾਨਕ ਦੀ ਤਿਖਾ ਨੇ,
ਪੁੱਜਣਾ ਅੰਗਦ ਤੀਕ! -12-

ਰਥ ਉਨਮਨ ਦਾ ਦੌੜਦਾ,
ਸਤ ਦੀਪਾਂ ਤੋਂ ਪਾਰ
ਲਹਣਾ, ਖੀਵੀ, ਸੰਗਤਾਂ,
ਗਲ ਲਾਵਣ ਦਿਲਦਾਰ। -13-

ਸੱਚ ਦੀ ਅੰਤਮ ਸਿਖਰ ਤੋਂ,
ਛਹਿਬਰ ਵਰ੍ਹ ਰਹੀ ਕੋ,
ਸੁਣੇ ਵਿਜੈ ਦੀ ਗਰਜ ਨੂੰ,
ਪ੍ਰਥਮ ਕਾਲ ਦੀ ਲੋਅ। -14-

ਫਲ ਲੱਦੇ ਰੁੱਖਾਂ ਜਹੀ,
ਅੰਗਦ ਮੰਗਣ ਖ਼ੈਰ
ਤੁਰਦੇ ਨਾਲ ਉਦਾਸੀਆਂ,
ਨੈਣੀ ਲਾਵਣ ਪੈੜ। -15-

ਪਰਬਲ ਨੀਂਹ ਸਚ ਕੋਟ ਦੀ,
ਦੈਵੀ ਤੇਗ਼ ਦਾ ਜ਼ੋਰ
ਹਾਂ! ਪ੍ਰਥਮ ਵਿਸਮਾਦ ਦਾ,
ਸਾਂਭਣ ਅੰਗਦ ਲੋਰ। -16-

ਖੀਰ ਘਿਆਲੀ ਵੰਡਦੇ,
ਖੀਵੀ ਦੇ ਅਸਮਾਨ
ਵੇਖ ਰਹੀ ਰਸ ਭਿੰਨੜੇ,
ਸੰਗਤ ਦੇ ਅਸਮਾਨ। -17-

ਅੰਗਦ ਸੀਨੇ ਥਰਕਦੀ,
ਨਾਨਕ ਦੀ ਇਕ ਯਾਦ
ਉਸਦੇ ਮਿੱਠੇ ਸੁਪਨ ਦਾ,
ਪੀ ਪਾਵਨ ਵਿਸਮਾਦ। -18-

ਅੰਤਮ ਰੂਹ ਨਿਰਲੇਪ ਦਾ,
ਖੀਵੀ ਤੱਕਦੀ ਬਾਗ਼
ਬਣ ਕੇ ਫਜਰੀ ਪੰਖਣੂੰ,
ਗਾਵਨ ਨਾਨਕ ਜਾਗ। -19-

ਪਿਰ ਦੇ ਸੀਸ 'ਤੇ ਛਤਰ ਨੂੰ,
ਖੀਵੀ ਪਰਸੇ ਝੁੱਕ
ਜੁਗਾਂ ਜੁਗਾਂ ਵਿਚ ਲਹਿਰਦੇ,
ਸਾਗਰ ਸਕਣ ਨ ਸੁੱਕ! -20-

ਥਾਲ ਅਨੰਤ 'ਚ ਤਾਰਿਆਂ,
ਨੂੰ ਲੈ ਖੜਸੀ ਕੰਤ
ਜਾਣੀ ਜਿਸਦੇ ਬ੍ਰਿਹਾ ਨੇ,
ਨਾਨਕ ਦੀ ਹਰ ਮੰਤ। -21-

ਖੀਵੀ ਸਾਹਵੇਂ ਵਿਗਸਦੇ,
ਲੰਗਰ ਦੇ ਲਖ ਰੂਪ
ਸੰਗਤ ਵਿਹਣ ਗੜੂੰਦ ਹੋ,
ਨੂਰ ਅਨੰਤੀ ਮੂਕ। -22-

ਲੰਗਰ ਨੂੰ ਤਦ ਰੰਗਦੀ,
ਸੱਚ ਦੀ ਲੰਮੀ ਆਬ
ਬਿਪਰ ਜੋਧ ਨੇ ਫੜੀ ਆ,
ਅਮਰ ਵਿਜੈ ਦੀ ਵਾਗ। -23-

ਨੈਣੀ ਖੀਵੀ ਦੇ ਵੱਸੇ,
ਮਹਾਂ ਸੁਤੰਤਰ ਦਾਦ
ਜਦ ਮਾਨਵ ਨੂੰ ਡੰਗਦੇ,
ਅੰਧ 'ਚ ਖੜੇ ਵਿਵਾਦ। -24-

ਆਖ਼ਰ ਬੰਦਾ ਜਿੱਤਦਾ
ਬਨਣ ਨੇਤਰਾ ਨਾਗ
ਚੌਂਦਾਂ ਰਤਨ ਉਛਾਲਦਾ,
ਮਹਾਂ ਸਾਗਰੀ ਨਾਦ। -25-

ਸੱਚੇ ਲੰਗਰ ਜਾਗਦੇ,
ਤਦ ਮਾਨਵ ਦੇ ਭਾਗ
ਵਰਣ ਵੰਡ ਦੇ ਭੁੱਲਦੇ,
ਜਦ ਮਸਨੂਈ ਰਾਗ। -26-

ਲੰਗਰ ਵਿਚ ਨਰ ਨਾਰ ਦਾ,
ਵੱਸੇ ਦਰਦ ਵੈਰਾਗ
ਆਖ਼ਰ ਗੁਫ਼ਾ 'ਚ ਛੁਪੇ ਜਾ,
ਵਰਣ ਵੰਡ ਦਾ ਨਾਗ। -27-

ਜੋਧ ਆ ਲੰਗਰ ਵਿਚ ਸੁਣੇ,
ਧਰਮ ਦਾ ਸੱਚਾ ਨਾਦ
ਭੁੱਖ 'ਚ ਮਾਨਵ ਬਾਲ ਜਿਉਂ,
ਜਦੋਂ ਕਰਨ ਫ਼ਰਿਆਦ। -28-

ਜਦ ਵੀ ਕੌਮਾਂ ਵਿਲਕ ਕੇ,
ਕਰਨ ਰਿਜ਼ਕ ਨੂੰ ਯਾਦ
ਵਿਚ ਹਯਾਤੀ ਸੁੰਞੜੀ,
ਤੜਪਣ ਆਦਿ ਜੁਗਾਦਿ। -29-

ਭੁੱਖ ਦਾ ਪਾਵਨ ਵਲਵਲਾ,
ਬਣਦਾ ਰਹਿਮ ਅਨਾਦਿ
ਤੇਗ਼ ਮਹਾਂ ਬਲ ਸੂਰ ਦੀ,
ਨੀਂਦੋਂ ਉਠਦੀ ਜਾਗ। -30-

ਤਦ ਹੀ ਲੰਗਰ-ਹੁਸਨ ਦੇ,
ਵਿਗਸਨ ਰੰਗ ਅਜ਼ਾਦ
ਬਾਲ ਪ੍ਰੇਮ ਦੀ ਨੈਂਅ ਦੇ,
ਮਾਂ-ਦਿਲ ਹੋਣ ਅਬਾਦ। -31-

ਖ਼ਾਕ 'ਚ ਬੀਜ ਬਹੁ ਸਾਂਭਣੇ,
ਮਾਨਵ ਦੀ ਔਲਾਦ
ਕੌਲ ਜੁੱਗਾਂ ਦੇ ਪਾਲਣੇ,
ਪਾਕ ਰਿਜ਼ਕ ਦੇ ਸੁਆਦ। -32-

ਕੰਬੇ ਅੰਗਦ ਸਾਮ੍ਹਣੇ,
ਮੁੱਢ ਕਦੀਮੀ ਜ਼ਹਿਰ
ਜੋਧ ਦੇ ਦਰ 'ਤੇ ਖੜੇ ਸੀ,
ਧੁੱਖਦੇ ਆਦਮ ਪਹਿਰ। -33-

ਨੂਰ ਸੁਤੰਤਰ ਕਦੇ ਨਾ,
ਵਰਣ ਵੰਡ ਦੇ ਰੰਗ
ਸਚ ਖੰਡ ਜਹੇ ਬਣਨ ਨਾ,
ਨੂਤਨ ਨੂਰ ਅਖੰਡ -34-

ਬ੍ਰਹਿਮੰਡਾਂ ਨੂੰ ਲਿਪਟਦੀ,
ਬਿਪਰ-ਹਉਂ ਦੀ ਗਹਿਰ
ਗਰਜ ਵਿਸ਼ੈਲੀ ਰਾਜ ਦੀ,
ਜੁਗ ਜੁਗ ਕਰਦੀ ਕਹਿਰ -35-

ਰਚਦਾ ਫ਼ਰਜ਼ੀ ਫ਼ਲਸਫ਼ੇ,
ਫੜੇ ਪੌਰਾਣਿਕ ਜ਼ੋਰ
ਜਗ-ਕਬਜ਼ੇ, ਰਤ-ਪੰਧ ਨੂੰ,
ਦਿਵੇ ਅਸੰਖਾਂ ਮੋੜ -36-

ਬੇਕਿਰਕ ਹੋ ਬਿਪਰ ਨੇ,
ਲਾਏ ਮਾਯਾ-ਫੰਧ
ਚੋਰਾਂ ਵਾਗੂੰ ਕਰੇ ਸੀ,
ਲਹੂ-ਭਰੇ ਸਭ ਅੰਧ -37-

ਤੱਕੇ ਖੀਵੀ ਵਿਗਸ ਕੇ,
ਮਹਿਕਾਂ ਦੀ ਹਰ ਰੁੱਤ
ਸੁਬਕ ਚਾਨਣੇ ਮਉਲਦੇ,
ਧਰ ਦੇ ਕੋਟਾਂ ਰੁੱਖ -38-

ਅੰਗਦ ਕਹਿਣ ਬਹਿਸ਼ਤ ਦੇ,
ਤੱਕਾਂ ਬਖ਼ਸ਼ਿਸ਼-ਮੁਖ
ਛੋਹਾਂ ਤੂਬਾ-ਸ਼ਾਖ਼ ਨੂੰ,
ਸੰਗ ਧਰਤ ਦੀ ਚੁੱਪ -39-

"ਹਾਰ ਨਹੀਂ ਸਭ ਜੇਤ" ਹੈ,
ਰਹਿਣ ਇਲਾਹੀ-ਸੁੱਖ
ਮੌਤ-ਸਾਜ਼ਿਸ਼ਾਂ ਕਿਤੇ ਵੀ,
ਧਰ 'ਤੇ ਸਕਣ ਨ ਛੁੱਪ -40-

ਸੁਣੇ ਜੋਧ ਨੇ ਵਿਜੈ ਦੇ,
ਧੌਂਸੇ ਅਪਰ ਅਪਾਰ
"ਬੁਰਾ ਨਹੀਂ ਸਭ ਭਲਾ ਹੀ"
ਮਾਨਵ ਸਕੇ ਨ ਹਾਰ। -41-

ਲੰਗਰ ਦੇ ਵਿਚ ਉੱਜੜੀ
ਵਰਣ ਵੰਡ ਦੀ ਸੱਥ
ਬਿਪਰ ਖੁਣਸਦਾ, ਦੌੜਦੇ,
ਬਲੀ ਹੱਕਦੇ ਰੱਥ। -42-

# 6

## ਜਗਤ ਦੀਆਂ ਵਾਸ਼ਨਾਵਾਂ ਤੋਂ ਤ੍ਰਬਕਦੇ ਬਟਾਲੇ ਤੋਂ ਆਏ ਸਿੱਖ ਕੇਦਾਰੀ ਦੀ ਗੁਰ ਅੰਗਦ ਸਾਹਿਬ ਅੱਗੇ ਪੁਕਾਰ

ਖਿੱਚ ਵਟਾਲੇ ਤੋਂ ਪਈ ! ਜਾਵੇ
ਵੱਲ ਖਡੂਰ ਕੇਦਾਰੀ,
ਕਾਂਗ ਵਾਂਗ ਅੰਬਰ ਤਕ ਲਰਜ਼ੇ
ਪੀ ਕੀਨਾ ਅੰਧਿਆਰੀ। -1-

ਪੁੱਛੇ ਅੰਗਦ ਨੂੰ ਕੇਦਾਰੀ
"ਮੈਂ ਆਜ਼ਿਜ਼ ਹਾਂ ਧੁਰ ਦਾ
ਸਤਿਗੁਰ ਮਿਹਰ ਤਿਰੀ ਕਿਸ ਪਾਸੇ ?
ਰਾਹ ਰੋਕਣ ਹੰਕਾਰੀ ! -2-

ਵੇਖ ਦੁਨੀ ਦੇ ਹਸਦ-ਅਲੰਬੇ
ਗਗਨ ਤੀਕ ਦਰਮਾਂਦਾ
ਗੁੰਮ ਹੋਏ ਨੂਰ ਦੇ ਪੈਂਡੇ !
ਕਿਸ ਪਾਸੇ ਦਿਲਦਾਰੀ ?" -3-

"ਤਪਦੇ ਭੱਠ 'ਤੇ ਕਦੇ ਕਦੇ ਹੀ
ਡਿੱਗਣ ਅੰਮ੍ਰਿਤ-ਬੂੰਦਾਂ
ਸੜਦੀ ਜੀਭ 'ਤੇ ਛਾਲੇ ਤੜਪਣ
ਕਿਸ ਪਾਸੇ ਪਨਿਹਾਰੀ ?" -4-

"ਛੋਡ ਉਸ਼ੇਰ ਦੇ ਗੀਤ ਅਗੰਮੀ
ਮਧੁਰ ਕੰਠ 'ਚੋਂ ਝਰਦੇ
ਫ਼ਤਵੇ ਅੰਧ ਕਾਲ ਦੇ ਜਾਬਿਰ,
ਮੰਨ ਰਹੇ ਸੰਸਾਰੀ।" -5-

"ਮੇਚ ਨ ਆਵਣ ਕੁਫ਼ਰ ਦੁਨੀ ਦੇ
ਧਰਤ ਨਿਮਾਣੀ ਸੁੰਞੀ
ਲਹੂ ਲੁਹਾਣ ਦਾਰ 'ਤੇ ਕੰਬਣ
ਦਰਦ ਮਸੀਹਾ ਭਾਰੀ। -6-

"ਚਾਰ ਚੁਫੇਰੇ ਜਗਤ ਜਲੰਦਾ
ਬਲਣ ਹਵਸ ਦੇ ਭਾਂਬੜ
ਇਹਨਾਂ ਬਲਦੇ ਵਣਾਂ 'ਚ ਦਿਸਦਾ
ਭਟਕ ਰਿਹਾ ਬਨਵਾਰੀ। -7-

ਕੁਝ ਪੰਖੀ ਉੱਡੇ ਬਹੁ ਲੂਹੇ,
ਹਾਥੀ ਮਿਰਗ ਵੀ ਭੁੰਨੇ
ਕਿਸੇ ਵੀ ਮਹਾਂ ਨੈਂ ਨਾ ਦੂਰੋਂ,
ਸੱਦ ਰਹਿਮ ਦੀ ਮਾਰੀ! -8-

"ਪੌਣ ਨੀਰ ਰਹਿਣ ਗੰਧਲਾਏ
ਧਰਤ ਮਹੱਤ ਹੈ ਦੁਰਬਲ,
ਹੋਈ ਗੁਰੂ ਪੀਰ ਛੱਡ ਪਾਵਨ
ਨਕਲ ਔਤ ਬਾਜ਼ਾਰੀ -9-

"ਰਾਖ ਵਣਾਂ ਦੀ ਹੇਠਾਂ ਸਿਸਕਣ
ਭੁਰ ਅਸਥੀਆਂ ਲੱਖਾਂ
ਆ ਮੋਏ ਨੂੰ ਦਿਵੇ ਦਿਲਾਸੇ
ਕਿਹੜੀ ਸੱਦ ਪਿਆਰੀ ? -10-

"ਸੁਨਣੀ ਕਦੋਂ ਪੁਕਾਰ ਦੁਨੀ ਦੀ
ਮਿਹਰ ਭਰੇ ਦਰਿਆ ਛੁਹ ?
ਕਦ ਤੱਕਣ ਮੁੜ ਨੈਂ ਨਾਨਕ ਦੀ,
ਨੈਣ ਤਿਰੇ ਦੀਦਾਰੀ ?" -11-

ਨਾਨਕ ਜਿਹਾ ਦਰਦ ਮੁੜ ਕਾਮਲ
ਛੁਹ ਅੰਗਦ ਬਲਕਾਰੀ
ਇਕ ਬੂੰਦ ਅੰਮ੍ਰਿਤ 'ਤੇ ਚੁੱਕਦੇ
ਜ਼ਹਿਰ ਸਮੇਂ ਦੀ ਸਾਰੀ। -12-

ਕਹਿਣ ਕਿ "ਮਾਨ ਸਰੋਵਰ ਤੀਕਣ
ਪੈੜ ਮਿਰੀ ਇਹ ਜਾਵੇ,
ਉਤਰ ਅਗੰਮ ਮੇਰ ਤੋਂ ਲਹਿਰੀਂ
ਹੰਸ ਲਾਂਵਦੇ ਤਾਰੀ -13-

"ਪਰਲੈ ਤੱਕ ਸੜਣ ਪਏ ਜੰਗਲ
ਕੁੰਚਰ ਮ੍ਰਿਗ ਬਉਰਾਣੇ,
ਦੇਂਦੀ ਦੂਰ ਨਦੀ ਆਵਾਜ਼ਾਂ
ਜਲ ਪੀਵੋ ਇਸ ਵਾਰੀ। -14-

"ਕੌਣ ਪੁਨੀਤ ? ਪਲੀਤ ਵੀ ਪਰਖੋ
ਜ਼ਹਿਰ ਸਮੇਂ ਵਿਚ ਕਿੰਨੀ!
ਕਾਮਲ ਸ਼ਬਦ ਥਰਕਦਾ ਮੁੜ ਮੁੜ,
ਖੇਡ ਅਦਲ ਦੀ ਨਿਆਰੀ। -15-

"ਹਰ ਪਾਸੇ ਧੋਖੇ ਦੀ ਫਾਹੀ,
ਹਿਰਸ ਪਤਾਲੋਂ ਉੱਠੇ,
ਐਪਰ ਸ਼ਬਦ ਸਿੰਧ ਵੱਲ ਤੱਕੋ
ਕੌਣ ਕਰੇ ਸਰਦਾਰੀ! -16-

ਤਣੇ ਕਾਲਖਾਂ ਦੇ ਲਖ ਫੰਧੇ
ਕੈਦ ਛੁਪੀ ਹਰ ਪਾਸੇ!
ਕੌਣ ਸੂਰਮਾ ? ਜਿੱਤਣ ਲਈ ਜਿਸ
ਕਰੀ ਕਾਲ-ਅਸਵਾਰੀ ? -17-

"ਨਕਲੀ ਰੰਗ ਇਕ ਦਿਨ ਖੁਰਣਾ
ਹੋਚ ਫ਼ਰੇਬੀ ਬੂਹੇ
ਕਾਮਲ ਹੱਕ ਰਹੇਗਾ ਬਾਕੀ
ਸਬਦ ਸੰਗ ਲਾ ਯਾਰੀ।" -18-

ਇਉਂ ਗੁਰ ਅੰਗਦ ਸਿੱਖ ਨੂੰ ਦੱਸੀ,
ਵਾਟ ਧਰਤ ਅਸਮਾਨੀ
ਚੀਰ ਨਵੀਨ ਦੂਰ ਦਿਸਹੱਦੇ
ਵਿਗਸੇ ਅਮਰ ਉਡਾਰੀ। -19-

ਦਰਦ ਸਿੱਖ ਦਾ ਰਹੇ ਸਦੀਵੀ
ਹਰੀ ਸ਼ਾਖ਼ ਸਮ ਥੀਵੇ,
ਪਾਵਨ ਮਰਕਜ਼ ਜੀਵਣ ਜੁਗ ਜੁਗ
ਜਿੰਦ ਜਿਨ੍ਹਾਂ ਤੋਂ ਵਾਰੀ। -20-

ਰਹੇ ਅਸੀਸ ਸਦਾ ਉਹ ਜ਼ਿੰਦਾ
ਗੁਰੂ ਨੂਰ ਛੁਹ ਥਰਕੇ
ਸੂਰਜ ਚੰਨ ਤਾਰਿਆਂ ਤੋਂ ਜੋ
ਵਾਂਗ ਗ੍ਰੰਥ ਉਤਾਰੀ। -21-

# 7

## ਹੇਮੂੰ – 1547 ਈ.

[ਇਸਲਾਮ ਸ਼ਾਹ ਸੂਰੀ ਜਾਂ ਸਲੇਮ ਸ਼ਾਹ ਸੂਰੀ (1545 ਤੋਂ 1554 ਈ.) ਦਾ ਖ਼ਾਸ ਬੰਦਾ ਹੇਮੂੰ (ਜੋ ਬਾਅਦ ਵਿਚ ਆਦਿਲ ਸ਼ਾਹ ਸੂਰੀ ਦਾ ਵਜ਼ੀਰ ਬਣਿਆ) 1547 ਈ. ਵਿਚ ਗੁਰੂ ਅੰਗਦ ਸਾਹਿਬ ਤੋਂ ਹਉਂ ਵਿਚ ਕੋਈ ਮਹਾਂ ਸ਼ਕਤੀ ਲੈਣ ਲਈ ਖਡੂਰ ਸਾਹਿਬ ਪੁੱਜਿਆ...]

ਸੂਰ ਬੰਸ 'ਤੇ ਸੰਞ,
ਕਾਲ ਦੀ ਉਤਰੀ
ਚਾਲ ਤਾਰੀਖ਼ੀ ਅੰਧ,
ਸੁੰਞੀ ਰੁੱਤ ਦੀ। -1-

ਕਾਲਖਾਂ ਬੇਦਰੇਗ,
ਸੂਖਮ ਆਂਧੀਆਂ
ਤਾਰੀਖ਼ਾਂ ਦੇ ਭੇਦ,
ਸਦਾ ਲੁਕਾਂਦੀਆਂ। -2-

ਕਾਲ ਦੇ ਬਣੇ ਫ਼ਰੇਬ,
ਛੁਪੀਆਂ ਆਦਤਾਂ
ਅਨਦਿਸ ਕਹਿਰੀ ਤੇਗ਼,
ਸਾਂਭਣ ਸਾਜ਼ਿਸ਼ਾਂ। -3-

ਅੰਤ ਖੁਭਣਗੇ ਦੰਭ,
ਦਿਲ ਇਤਿਹਾਸ ਦੇ
ਛੁਪ ਛੁਪ ਫੈਲੇ ਅੰਧ,
ਰੋਗੀ ਖ਼ਿਆਲ ਦੇ। -4-

ਸ਼ਾਹ ਸਲੇਮ ਦੇ ਯਾਰ,
ਹੇਮੂੰ ਮੀਸਣੇ
ਸਾਂਭੇ ਸਮੇਂ ਤੋਂ ਪਾਰ,
ਭੇਤ ਖਬੀਸ ਨੇ। -5-

ਬਣੇਗਾ ਅੰਤ ਵਜ਼ੀਰ
ਆਦਿਲ ਸ਼ਾਹ ਦਾ
ਐਪਰ ਭੁਲਸੀ ਤੀਰ,
ਸਮੇਂ ਦੇ ਰਾਹ ਦਾ। -6-

ਪਾਣੀਪਤ ਦੇ ਰਣ ਵਿਚ
ਛੁਪਿਆ ਵਾਣ ਕੋ
ਬਣੇ ਤਾਰੀਖ਼ੀ ਜਿੱਤ,
ਕਾਲ ਦਾ ਤਾਣ ਹੋ। -7-

ਪਹਿਲਾਂ ਦਿੱਲੀ ਮਾਰ
ਆਖ਼ਿਰ ਮਰੇਗਾ
ਹਰ ਸਾਜ਼ਿਸ਼ ਦਾ ਵਾਰ,
ਉਸ ਨੂੰ ਫੜੇਗਾ। -8-

ਹੇਮੂੰ ਕਰੇ ਵਪਾਰ
ਦੈਵੀ ਸੱਚ ਦਾ
ਨਾਲ ਦੁਆਵਾਂ ਪਿਆਰ!
ਹਉਂ ਵਿਚ ਮੱਚਦਾ। -9-

ਚਾਹੇ ਦੈਵ ਅਸੀਸ,
ਸਦਾ ਵਿਹਾਜਣੀ
ਹਉਂ ਸੰਗ ਪਾਕ ਹਦੀਸ,
ਲੋਚੇ ਸਾਜਣੀ। -10-

ਆਵੇ ਵਿਚ ਖਫ਼ੂਰ,
ਹੇਮੂੰ ਬਾਣੀਆਂ
ਗੁਰ ਅੰਗਦ ਦੇ ਨੂਰ,
ਹਿਰਸਾਂ ਜਾਣੀਆਂ -11-

ਮੰਗੇ ਜ਼ੋਰ ਦੇ ਨਾਲ,
ਗੁਰ ਅਰਦਾਸ ਨੂੰ
ਹੇਮੂੰ ਰਿਹਾ ਸੀ ਭਾਲ,
ਦੈਵੀ ਰਾਸ ਨੂੰ। -12-

ਹੇਮੂੰ ਤੁਰਤ ਪਛਾਣੀ,
ਲੰਗਰ ਸਾਦਗੀ,
ਦੈਵ ਝਲਕ ਅਣਜਾਣੀ
ਆਦਿ ਜੁਗਾਦਿ ਦੀ। -13-

ਐਪਰ ਦੈਵ ਨੂੰ ਸਿਹਰ
ਉਸ ਨੇ ਮੰਨਿਆ
ਹਰ ਸੂਰਜ ਸੰਗ ਨੇਰ੍ਹ
ਜਿਸ ਨੇ ਬੰਨ੍ਹਿਆ। -14-

"ਪਾਕ ਸਿਹਰ ਹੈ ਲੰਗਰ
ਹੇਮੂੰ ਸੋਚਦਾ
ਗ਼ੈਬੀ ਚਾਨਣ ਅੰਬਰ
ਸਿਹਰ ਹੈ" ਲੋਚਦਾ। -15-

ਰੁਤਬਾ ਪਾਵਨ ਸਵਾਦ,
ਹੇਮੂੰ ਜਾਣਿਆ,
ਸੂਰ ਬੰਸ ਮਹਾਂ ਨਾਦ,
ਇਹੋ ਪਛਾਣਿਆ। -16-

ਹੇਮੂੰ ਲੰਗਰ ਤੱਕ ਤੱਕ,
ਪਲ ਭਰ ਕੰਬਦਾ
ਸੋਚੇ: 'ਰਿਜ਼ਕ ਦਾ ਹੱਕ,
ਜ਼ੋਰ ਤਰੰਗਦਾ'। -17-

ਵਿਚ ਲੰਗਰ ਮੈਂ-ਜ਼ਾਮਨ,
ਦੂਰ ਦੁਰੇਡੜਾ
ਪਾਕ ਸਿਹਰ ਇਹ ਪਾਵਨ,
ਰੁਤਬੇ ਜੇਡੜਾ। -18-

ਸ਼ਾਹ ਸਲੇਮ ਦਾ ਅੰਗ,
ਮੈਂ ਉਹ ਸੂਰਮਾ
ਲਏ ਪੀਰਾਂ ਤੋਂ ਮੰਗ
ਨੂਰ ਕੋ ਦੂਰ ਨਾ। -19-

"ਪਾਲਾਂ ਨਾਲ ਜਾਗੀਰ,
ਰੱਬੀ ਨਾਮ ਨੂੰ
ਨਾਲ ਹੀ ਕਰਾਂ ਅਮੀਰ,
ਸ਼ਾਹੀ ਧਾਮ ਨੂੰ। -20-

"ਤੁਰਤ ਹੀ ਲਵਾਂ ਖ਼ਰੀਦ,
ਧੁਰ ਦੇ ਹੱਕ ਮੈਂ
ਬੈਠਸਾਂ ਹੋਇ ਮੁਰੀਦ,
ਸ਼ਾਹੀ ਸੱਥ ਮੈਂ।" -21-

ਸੂਰਜ ਚੜ੍ਹਨ ਹਜ਼ਾਰ,
ਬੰਦਾ ਛੁਪੇ ਕੀ ?
ਸੁਣਿ ਅੰਗਦ-ਦਰਬਾਰ,
ਹੇਮੂੰ ਝੁਕੇ ਵੀ। -22-

ਕਹੇ "ਕਿ ਡਾਢਾ ਨੂਰ,
ਆਖ਼ਿਰ ਮਿਟੇਗਾ,
ਦੁਨੀ ਦਾ ਪੈਂਡਾ ਦੂਰ,
ਜੇਕਰ ਦਿਖੇਗਾ। -23-

"ਰੱਬ ਦੇ ਚਾਨਣ ਹੋਰ,
ਬੰਦਾ ਹੋਰ ਹੈ,
ਜਗਤ 'ਚ ਘੁੰਮਦਾ ਸ਼ੋਰ,
ਧਰੁ ਦਾ ਜ਼ੋਰ ਹੈ।" -24-

ਸਤਿਗੁਰ ਕਹਿਣ "ਹੇ ਮੀਤ !
ਰੱਬ ਤੋਂ ਸੁੰਞੜੇ,
ਮਿਟਸਨ ਛੱਡ ਧਰੁ-ਰੀਤ
ਜਗ ਵਿਚ ਹੁੰਦੜੇ।" -25-

"ਤੂੰ ਸੰਗ ਸ਼ਾਹ ਗ਼ਰੀਬ,
ਜਗ ਤੋਂ ਦੂਰ ਬਹੁ
ਸੁੰਞੜੇ ਦਿੱਸਣ ਨਸੀਬ,
ਭਾਵੇਂ ਨੂਰ ਬਹੁ।" -26-

"ਸ਼ਾਹ ਸਲੇਮ ਬੇਹਾਲ
ਬਿਨ ਰਾਹ ਅੰਬਰੀ,
ਤੈਂਡੀ ਸੁੰਞ ਵੀ ਨਾਲ,
ਸ਼ਾਹ ਨੂੰ ਚੰਬੜੀ। -27-

"ਹਰ ਜਗੀਰ ਤੋਂ ਪਾਰ,
ਮੈਂਡਾ ਸੱਚ ਹੈ
ਅੰਮ੍ਰਿਤ ਭਿੰਨੜੀ ਦਾਰ,
ਵਿਚ ਮੈਂ-ਰੱਤ ਹੈ। -28-

"ਬਰਸਾਂ ਕੋਟ ਆਵਾਜ਼,
ਮੈਂਡੀ ਸੁਨਣਗੇ
ਕੋਟਾਂ ਰੂਹ-ਆਗ਼ਾਜ਼,
ਪੈਂਡੇ ਚੁਨਣਗੇ।" -29-

"ਗੁਰ ਹੈ ਸਦਾ ਬੇਬਾਕ,
ਅੰਬਰ ਨਾਲ ਮੈਂ
ਛੋਹਾਂ ਧਰਤ ਦੀ ਰਾਖ,
ਅੰਮ੍ਰਿਤ-ਤਾਲ ਮੈਂ। -30-

"ਧਰਤੀ ਹਈ ਬੇਤਾਲ,
ਰੂਹ ਪਰ ਰੰਗਦੀ
ਸੁੱਤੇ ਡੂੰਘੜੇ ਕਾਲ,
ਛੁਹ ਛੁਹ ਲੰਘਦੀ।" -31-

"ਮਸਤਕ ਲਾਵਾਂ ਰਾਖ,
ਦਿਲ ਜਦ ਮੱਚਦੇ
ਸੁਣਾਂ ਜਗਤ ਦੀ ਹਾਕ,
ਸੁਖ਼ਨ ਜੋ ਹੱਕ ਦੇ। -32-

"ਜਾਗੀਰਾਂ ਦੇ ਜ਼ੋਰ,
ਨ ਪੰਧ ਅਕੱਥ ਦੇ
ਰਹਿਣ ਹਕੀਕੀ ਲੋਰ,
ਧੁਰ ਦੇ ਰੱਥ ਦੇ।" -33-

ਗਈ ਇਉਂ 'ਵਾਜ ਗੁਆਚ,
ਹੇਮੂੰ ਸੰਦੜੀ
ਰੂਹਾਂ ਰਹੀਆਂ ਵਾਚ
ਮਾਨਵ ਅੰਬਰੀਂ। -34-

ਹਰ ਪਾਸੇ ਸੀ ਨੂਰ,
ਅੰਗਦ ਆਖ਼ਰੀ
ਦਰ ਹੇਮੂੰ ਰਹੇ ਘੂਰ
ਬਿਨ ਹਉਂ-ਚਾਕਰੀ। -35-

# 8

# ਇਤਿਹਾਸ ਦਾ ਵਿਸ਼ੈਲਾ ਹਨੇਰਾ ਅਤੇ ਧਰਮਸਾਲ ਉੱਤੇ ਵਰ੍ਹਦੇ ਕੁਦਰਤੀ ਨੂਰ ਦਾ ਨਿਰੰਜਨੀ ਛੜ੍ਹ

ਅੰਗ ਛੁਹ ਤੋਂ ਪਾਰ ਕੋ
ਹੈ ਵਿਗਾਸ ਨਿਰਲੇਪ,
ਬ੍ਰਹਿਮੰਡ ਦੀ ਸਿਖਰ ਤੋਂ
ਰਿਹਾ ਨਿਰੰਤਰ ਵੇਖ। -1-

ਜ਼ਹਿਰ ਕਾਲ ਦੀ ਉਤਰੇ
ਵਿਚ ਇਤਿਹਾਸ ਦੇ ਅੰਧ,
ਲਿਸ਼ਕਣ ਸਤਿਗੁਰ ਨਾਲ ਹੀ
ਧਰਮਸਾਲ ਦੇ ਪੰਧ। -2-

ਢਕੇ ਜਦ ਬ੍ਰਹਿਮੰਡ ਨੂੰ
ਦਗ਼ੇਬਾਜ਼ ਆ ਗਹਿਰ,
ਧਰਮਸਾਲ ਵਿਚ ਜਾਗਦਾ
ਗੁਰ ਅੰਗਦ ਦਾ ਪਹਿਰ। -3-

ਡੱਲੇ ਤੀਕਨ ਮਉਲਦੀ
ਨਿਰਮਲ ਸਿੱਖੀ ਰੁੱਤ,
ਪਰਮਹੰਸ ਨੂੰ ਪਰਸਿਆ
ਅੰਤਮ ਚਾਨਣ ਉਠ। -4-

ਪੂਰਾ ਸਾਹ ਗਲ ਲਾ ਰਿਹਾ
ਨਿਰਛਲ ਧਰੂ ਦੀ ਰੂਹ,
ਜਗ ਦੇ ਚਾਨਣ ਟੁੱਟ ਕੇ
ਦੇਣ ਗੁਰੂ ਦੀ ਸੂਹ। -5-

"ਝੁਲੇ ਸੁ ਛਤੁ ਨਿਰੰਜਨੀ"
ਵਰ੍ਹੇ "ਕੁਦਰਤੀ ਨੂਰ"
ਸੁੱਕੀ ਨਦੀ ਦੇ ਬਿਰਖ ਨੂੰ
ਯਾਦ ਆਉਣਗੇ ਬੂਰ। -6-

ਅਮਰਦਾਸ ਫਿਰ ਮਿਲੇ ਆ,
ਹੋ ਜਪੁਜੀ ਦੀ ਤਾਨ,
ਜਿਵੇਂ ਆਖ਼ਰੀ ਹੁਕਮ ਦਾ,
ਸੁਹਜ ਵਸੇ ਵਿਚ ਜਾਨ। -7-

ਗੁਰ ਅੰਗਦ ਤੋਂ ਮੰਗਦੇ,
ਆ ਅਸੀਸ ਜਲ ਬਿਆਸ,
ਵੱਡੇ ਤੜਕੇ ਮਿਲਣ ਲੈ,
ਗੁਰਬਾਣੀ ਅਰਦਾਸ। -8-

ਅਮਰਦਾਸ ਨਿੱਤ ਆਂਵਦੇ,
ਜਲ ਬਿਆਸ ਦੇ ਸੰਗ,
ਗੁਰਬਾਣੀ ਤੇ ਗੁਰੂ ਦੇ,
ਲੈ ਅਧਿਆਤਮ ਰੰਗ। -9-

ਖੂਹ ਦੇ ਜਲ ਤੋਂ ਨਿਆਰਾ,
ਇਹ ਪਾਵਨ ਇਸ਼ਨਾਨ,
ਰੂਹਾਨੀ ਆਵੇਸ਼ ਦੇ,
ਇਸ ਵਿਚ ਅਮਰ ਮੁਕਾਮ। -10-

ਇਕ ਨਜ਼ਰ ਹੈ ਹੁਣੇ ਦੀ,
ਇਕ ਕਹਿਕਸ਼ਾਂ ਪਾਰ,
ਇਕ ਮੁਕਾਮ ਹੈ ਦਿੱਸਦਾ,
ਇਕ ਹੈ ਅਪਰ ਅਪਾਰ। -11-

ਜਲ ਬਿਆਸ ਤੋਂ ਰੂਹ ਦੇ
ਦਿੱਸਦੇ ਸੰਗਮ ਘਾਟ,
ਗੁਰ ਅੰਗਦ ਨੂੰ ਮਿਲ ਰਹੀ,
ਗੋਇੰਦਵਾਲ ਦੀ ਵਾਟ। -12-

ਜਲ ਬਿਆਸ 'ਚੋਂ ਛਲਕਦੇ,
ਬਹੁ ਭਾਰੀ ਵੈਰਾਗ,
ਅੱਗੇ ਅੰਤਮ ਕੌਲ ਦੇ,
ਅਮਰਦਾਸ ਰਹੇ ਜਾਗ। -13-

ਜਲ ਬਿਆਸ ਵਿਚ ਖੜੇ ਨੇ,
ਕੋਟ ਅਕੱਥ ਨਿਸ਼ਾਨ
ਕੋਟ ਹਿਜਰ ਨੇ ਜੁਗਾਂ ਦੇ,
ਨਾਲ ਵਸਲ-ਅਸਮਾਨ। -14-

ਪੰਜ ਦਰਿਆ ਹੀ ਸਿੱਖ ਦੇ
ਰੂਹਾਨੀ ਆਵੇਸ਼
ਅੰਦਰ ਵੱਗਦੇ ਪਾਣੀਆਂ,
ਲਹਿਰਣ ਲੰਮੇ ਕੇਸ। -15-

ਜਲ ਬਿਆਸ ਵਿਚ ਥਰਕਦੇ,
ਗੁਰੂ ਮਿਲਣ ਦੇ ਕੌਲ
ਅੰਗਦ ਦੇ ਦੀਦਾਰ ਲਈ,
ਸੱਜਦੇ ਪੈਂਦੇ ਮਉਲ। -16-

ਜਲ ਬਿਆਸ ਵਿਚ ਘੁੰਮਦੇ,
ਭੂਤ ਭਵਿਖ ਭਵਾਨ
ਗੁਰ ਦੀਦਾਰ ਲਈ ਮਹਿਕਦੇ,
ਹਰ ਪਾਸੇ ਅਸਮਾਨ -17-

ਅਮਰੂ ਨਹੀਂ ਨਥਾਵਾਂ,
ਹੈ ਕਾਮਲ ਅਸਵਾਰ
ਗੁਰ ਅੰਗਦ ਦੇ ਸੁਪਨ ਦਾ,
ਅੰਤਮ ਪਹਿਰੇਦਾਰ। -18-

ਗੁਰ ਅੰਗਦ ਦਰ ਝੁਕਦੀ,
ਕੋਮਲ ਨਦਰ ਅਨਾਦਿ,
ਬਣੀ ਅਸਲ ਤਾਰੀਖ਼ ਜਦ,
ਨਾਨਕ ਦੀ ਹਰ ਯਾਦ। -19-

ਬਾਲਾ-ਸੁਰਤਿ 'ਚ ਖਿਲਰੇ,
ਭਾਵੇਂ ਤੱਥ ਅਗਾਸ
ਫਿਰ ਵੀ ਕਰਨ ਹਕੀਕਤਾਂ,
ਨਾਨਕ-ਬਾਗ਼ ਅਬਾਦ। -20-

ਬਾਲੇ ਨਾਲ ਹੀ ਖੜੇ ਨੇ,
ਆਦਿ ਅਨੰਤ ਜੁਗਾਦਿ
ਟੁੱਟੀ ਸੋਚ ਹੈ ਸਿਰਜਦੀ,
ਸਾਬਤ ਨਾਨਕ-ਨਾਦ। -21-

ਕੁੰਟ ਅਕੱਥ 'ਚ ਸੌਂ ਰਹੀ,
ਸੂਖਮ ਨਾਨਕ-ਯਾਦ
ਛੁਪੀ ਇਬਾਦਤ ਕਿਸੇ ਨੇ,
ਮੁੜ ਮੁੜ ਦਿੱਤੀ ਦਾਦ। -22-

ਬਾਲੇ ਅੰਦਰ ਬਿਖਰ ਕੇ,
ਰਹੇ ਅਮਰ ਗੁਰ ਸ੍ਵਾਦ
ਟੁੱਟ ਜਾਂਦੇ ਜਦ ਅਰਥ ਨੇ,
ਜੁੜਣ ਸਮੇਂ ਦੇ ਬਾਅਦ। -23-

ਲਹਿ ਲਹਿ ਕਰਦੇ ਬਾਗ਼ ਵੀ,
ਜਦ ਹੋਵਣ ਬਰਬਾਦ
ਕੱਢੇ ਆਖ਼ਿਰ ਕੋਂਪਲਾਂ,
ਪੁੱਗੀ ਹੁਸਨ-ਮਿਆਦ। -24-

# 9

# ਗੁਰ ਅੰਗਦ ਸਾਹਿਬ ਦਾ ਆਵੇਸ਼ ਅਤੇ ਗੁਰਮੁਖੀ ਅੱਖਰਾਂ ਦਾ ਕਾਮਿਲ ਦੀਦਾਰ - ਪੂਰਨ ਰੰਗ

ਨਾਨਕ ਅੱਖਰ ਲਿਖੇ ਜੋ,
ਸਮਿਆਂ ਕਰੇ ਨ ਪੇਸ਼
ਗੁਰ ਅੰਗਦ ਦੇ ਲਿਖੇ ਨਾ
ਚਹੇ ਬਾਲ-ਉਪਦੇਸ਼। -1-

ਅਸਲੀ ਅੱਖਰ ਗੁਰਮੁਖੀ
ਕਾਲ ਨੇ ਦਿੱਤੇ ਮੇਸ
ਇਹ ਅੱਖਰਾਂ ਵਿਚ ਮਿਲਨ ਨਾਂ
ਅਮਰਦਾਸ ਦੇ ਵੇਸ। -2-

ਤ੍ਰੈ ਕਾਲਾਂ 'ਤੇ ਰਹਿਣਗੇ,
ਪਰਬਲ ਗੁਰ-ਆਵੇਸ਼
ਮਹਾਂ ਚੁੱਪ 'ਚੋਂ ਦੇਣਗੇ,
ਸਦਾ ਨਵੇਂ ਸੰਦੇਸ਼। -3-

ਰਹੀ ਨ ਨਾਨਕ ਲਿਖਤ ਦੀ,
ਬਾਹਰੀ ਜਦੋਂ ਪਛਾਣ,
ਅਸਲ਼ੀ ਅੰਗਦ ਸੰਦੜੇ
ਵਿਚ ਇਸ਼ਾਰੇ ਤਾਣ। -4-

ਪਾਵਨ ਅੱਖਰ ਗੁਰਮੁਖੀ,
ਹੋ ਅੰਗਦ ਦੇ ਲੇਖ,
ਬਨਣ ਹਕੀਕਤ-ਮੰਡਲੀਂ,
ਅਣਛੋਹ ਦੈਵੀ ਰੇਖ। -5-

ਅੱਖਰਾਂ ਦੀ ਰਗ ਰੁਮਕਦੇ,
ਗੁਰੂ-ਚਾਨਣੇ ਮੂਕ
ਸੋਮੇ ਉਸ ਦਰਿਆ ਦੇ,
ਸੁਨਣ ਪੁਰਾਤਨ ਹੂਕ। -6-

ਵਿਛੜੇ ਅੱਖਰ ਗੁਰਮੁਖੀ,
ਲੰਮੇ ਸਮਿਆਂ ਵਿਚ
ਸਾਂਝੇ ਮੰਡਲ ਜੁੜੇ ਨਾ,
ਐਪਰ ਨਾਦ ਅਮਿਤ। -7-

ਗੁਰ ਅੰਗਦ-ਆਵੇਸ਼ ਨੇ,
ਲਾਏ ਨਵੇਂ ਨਿਸ਼ਾਨ
ਅੱਖਰ-ਰੇਖ 'ਚ ਮਉਲ ਪਏ,
ਨਭ-ਵਿਗਾਸ ਸੁਬਹਾਣ। -8-

ਪੂਰਨ ਅੱਖਰ ਅੰਬਰੀ,
ਸਦਾ ਰਹਿਣ ਆਜ਼ਾਦ
ਸੁੱਕੀ ਨਦੀ ਜਗਾ ਲਈ,
ਪੰਖੀ ਦੀ ਫ਼ਰਿਆਦ। -9-

ਗੁਰ-ਬਸੰਤ ਲੈ ਪੁੰਗਰੀ,
ਚੌਦਾਂ ਤਬਕ ਦੀ ਸ਼ਾਨ
ਅੱਖਰ-ਰੇਖ ਹੈ ਸਿਮਰਦੀ,
ਕੋ ਦੈਵੀ ਫ਼ੁਰਮਾਨ। -10-

ਅੱਖਰ ਅੰਗਦ-ਛੁਹ ਦੇ,
ਸੱਚ ਨਿਰੰਕੁਸ਼ ਆਦਿ
ਬਾਹਰੀ ਅੱਖਰ ਦਿਸਣ ਜੋ,
ਸਿਰਫ਼ ਬਨਣ ਉਹ ਯਾਦ। -11-

ਅੱਖਰ ਰਹਿਣ ਜੇ ਖਿਲਰੇ,
ਕਿਵੇਂ ਉਹ ਪੂਰਨ ਰੰਗ ?
ਸਾਂਝੇ ਮੰਡਲ ਜੁੜਨ ਨਾ,
ਜੇਕਰ ਨਦਰਿ ਦੇ ਅੰਗ। -12-

ਵਿਚ ਸਦੀਆਂ ਹਮ ਸ਼ਕਲ ਨੇ,
ਨਾ ਸਾਬਤ ਪਰਿਵਾਰ
ਗੁਰ ਅੰਗਦ ਦੀ ਸੁਰਤਿ ਦਾ,
ਨਾ ਕਾਮਲ ਦੀਦਾਰ। -13-

ਸਗਲ ਸਚ ਹੈ ਥਾਪਿਆ,
ਅੰਗਦ ਦੇ ਆਵੇਸ਼,
ਬਾਕੀ ਅਣਘੜ ਰਹੇਗੀ,
ਘੜੀ ਜੁ ਸ਼ਕਲ ਹਮੇਸ਼। -14-

# 10

# ਮਾਲਵੇ ਦੀ ਫੇਰੀ ਦੇ ਅਗੰਮ ਰਹੱਸ— ਗੁਰੂ ਰੂਪ ਦੀ ਪਾਵਨ ਪਰਵਾਜ਼ ਦਾ ਨਿਸਚਿਤ ਰੂਪ

ਆਖ਼ਿਰ ਅੰਗਦ-ਸੁਰਤਿ 'ਚ ਜਾਗਿਆ
ਅੰਤਮ ਰਾਜ਼ ਇਕੇਲਾ
ਪਹਿਲ ਬਸੰਤ ਦੇ ਵਾਂਗ ਮਉਲਿਆ
ਪਿਰ ਦੇ ਵਸਲ ਦਾ ਮੇਲਾ। -1-

ਪਹਿਲ ਬਸੰਤ ਜੋ ਅਮਰ ਰੂਪ ਹੈ
ਆਦਿ ਜੁਗਾਦੋਂ ਰੱਬੀ
ਝੁਕ-ਅਗਾਸ ਸੀਨੇ ਉਸ ਅੰਗਦ
ਸ਼ਾਖ ਮਹਿਕ ਦੀ ਦੱਬੀ। -2-

ਟਹਿਕ ਰਿਹਾ ਵੇਲਾ ਸੀ ਪਰਬਲ
ਅੰਤਮ ਹੁਸਨ ਨਵੇਲਾ
ਮੀਤ ਮਿਲਣ ਦਾ ਅੰਗਦ ਅੱਗੇ
ਹੋਰ ਦਿਸੇ ਨਾ ਬੇਲਾ। -3-

ਜਿਥੇ ਮੈਂ, ਸਾਗਰ, ਨਭ ਪਾਰਾਂ
ਵਸਲ ਅਨੂਠੇ ਹੁੱਲੇ,
ਉਸ ਮੁਕਾਮ ਵੱਲ ਗੁਰ ਅੰਗਦ ਦੇ
ਪਾਵ ਸੁਹੇਲੇ ਜੁੱਲੇ। -4-

ਪਾਕ ਅਚਿਹਨ ਦੀ ਤਾਕ ਅਗੰਮੀ
ਯਾਰ ਨਿਆਰਾ ਸੱਦੇ,
ਧੂਹ ਅਨੰਤ ਪਰਵਾਜ਼ਾਂ ਸੰਦੀ,
ਮਹਾਂ ਚੁੱਪ 'ਚੋਂ ਗੱਜੇ। -5-

ਧਰਮਸਾਲ ਦੇ ਸੁਪਨ ਅਸੰਖਾਂ
ਕਿਸ ਮੰਜ਼ਿਲ ਵੱਲ ਚੱਲੇ ?
ਸੋਦਰੁ ਅੱਗੇ ਖੜ੍ਹੇ ਜੋ ਮਾਹੀ,
ਕਿਉਂ ਉਡੀਕ ਨਾ ਘੱਲੇ ? -6-

ਧਰਮਸਾਲ ਨੂੰ ਪੱਤ ਇਲਾਹੀ
ਆ ਸਦੀਆਂ ਤੋਂ ਰੰਗੇ
ਅੰਗਦ ਦੇ ਕਦਮਾਂ ਨੂੰ ਛੂਹ ਛੂਹ
ਜੁੱਗਾਂ ਜੁੱਗਾਂ ਤੋਂ ਲੰਘੇ। -7-

ਗੁਰ ਅੰਗਦ ਸੁਰਤਿ ਮੰਝ ਜਗਿਆ
ਪਿਰ ਮਿਲਣੀ ਦਾ ਕੰਢਾ,
ਕਾਲ ਦਾ ਰੋਗ ਧਸੇ ਵਿਚ ਹਉਮੈ
ਪਰ ਸਾਬਤ ਪਿਰ ਬੰਦਾ! -8-

ਪਹਿਲ ਬਸੰਤ ਤੋਂ ਪਹਿਲਾਂ ਦੀ ਵੀ
ਖਿੜ ਖਿੜ ਫ਼ਿਜ਼ਾ ਵੰਗਾਰੇ
ਮੌਤ ਪਾਰ ਜਾ ਰੱਬੀ ਬਖ਼ਸ਼ਿਸ਼
ਸਤਿਗੁਰ-ਜਸ਼ਨ ਸ਼ਿੰਗਾਰੇ। -9-

"ਵੈਦ ਸੁਵੈਦ" ਮਿਹਰ ਚਾ ਸੁੱਤੀ,
ਜਾਵੇ ਪਾਰ ਅਗਾਹਾਂ,
ਬਿਰਹਾ ਖਿੱਚ ਪਵੇ ਸੋਦਰੁ 'ਤੇ
ਜੋਤ ਉਹੀ ਵਿਚ ਸਾਹਾਂ। -10-

ਪੂਰੇ ਸਾਹ ਦੀ ਚੁੱਪ ਸੁਣੀਂਦੀ
ਰੂਹ ਦੇ ਨਵੇਂ ਵਸੇਰੇ।
ਜੋ ਮਰ ਕੇ ਜ਼ਿੰਦਾ ਹੋ ਮਿਲਦੀ
ਉਹੀਉ ਤਰਜ਼ ਅਗੇਰੇ। -11-

ਬੀਅ ਦੇ ਮ੍ਰਿਤ ਨੂੰ ਦਿੱਤਾ ਦਿਲਾਸਾ
ਸਿਫ਼ਤਿ ਵਿਗਾਸ ਦੇ ਰੁੱਖਾਂ
ਪਾਰਜਾਤ ਨੂੰ ਖੇੜੇ ਦਿੱਤੇ
ਧਰਮਸਾਲ ਦੇ ਮੁੱਖਾਂ। -12-

ਫਿਰ ਅਰਦਾਸ ਕਰੀ ਗੁਰ ਅੰਗਦ :
"ਸਾਬਤ ਰਾਸਿ ਮੈਂ ਚੁੱਕਾਂ
ਬੇਲਗਾਮ ਹਉਂ 'ਚੋਂ ਉੱਠਣ
ਗ਼ਰਜ਼ਾਂ, ਮੁਰਦਾ-ਭੁੱਖਾਂ। -13-

ਰੱਬਾ! ਅੰਧੇ ਹੋਣ ਸੁਜਾਖੇ
ਮੈਂ ਇਸ ਪੰਧ 'ਚ ਸੁੱਖਾਂ।" -14-

# 11

## ਬਾਬਾ ਅਮਰਦਾਸ 'ਤੇ ਬਿਆਸ ਦੀ ਬਖ਼ਸ਼ਿਸ਼, ਗੁਰੂ ਅੰਗਦ ਸਾਹਿਬ ਦਾ ਸੁਲਤਾਨਪੁਰ ਪ੍ਰਵੇਸ਼, ਕੇਸਾਧਾਰੀ-ਸਿੱਖਾਂ ਦੇ ਦੀਦਾਰ

ਫਿਰ ਅੰਗਦ ਨੇ ਦੂਰ ਦੁਰਾਡੇ
ਨਿਗ੍ਹਾ ਧਰਤ 'ਤੇ ਮਾਰੀ :
ਕਾਲ ਪੱਥ 'ਤੇ ਕਿਸ ਪਾਂਧੀ ਦੀ
ਰੂਹ ਕਰੇ ਸਰਦਾਰੀ ? -1-

ਕੀ ਵੇਖਣ ? ਰਾਹ ਅਮਰਦਾਸ ਦੇ,
ਪੁਲ ਰੂਹਾਂ ਦਾ ਝਲਕੇ
ਪਰਚਮ ਜੋਧ ਮਹਾਂ ਬਲ ਤਿਸ 'ਤੇ
ਰੂਪ ਸ੍ਵੇਤ ਲੈ ਡਲ੍ਹਕੇ ! -2-

ਪੁਲ ਹੇਠ ਨੈਂ ਵਗੇ ਕਿ ਜਿਥੇ
ਗੁਨ੍ਹਾਗਾਰ ਕੁਰਲਾਵਣ
ਅਮਰਦਾਸ ਵੀ ਜ਼ਾਮਨ ਹੋ ਕੇ
ਮਿਹਰ ਤਿਨਾਂ ਵੱਲ ਚਾਵਣ। -3-

ਅਮਰਦਾਸ ਨੈਂ ਬਿਆਸ ਤੱਕਦੇ
ਗੁਰੂ-ਪੰਧ ਦੀ ਰੁੱਤੇ,
ਮਉਲਸਰੀ ਦੀ ਮਹਿਕ ਉਤਰਦੀ
ਸੂਰਜ-ਰਿਸ਼ਮਾਂ ਉੱਤੇ। -4-

ਹੁਲਦੇ ਬ੍ਰਿਛ ਦਾ ਵਜਦ ਜਾਗਿਆ
ਅਮਰਦਾਸ ਦੇ ਨੈਣੀਂ
ਜਿਸ ਦੀ ਗੰਧ ਵਸੇਰਾ ਕਰਦੀ
ਜਲ ਬਿਆਸ 'ਤੇ ਰੈਣੀਂ। -5-

ਤਦ ਗੁਰ ਅੰਗਦ ਨੂੰ ਰਾਹ ਦੱਸੇ
ਬਹੁ ਅਣਦਿੱਸ ਦਰਿਆਵਾਂ
ਕਰਨ ਬਿਆਸ ਪਾਰ, ਛੱਡ ਉੱਤੇ
ਅਮਰ ਦੀਆਂ ਸਦ ਛਾਵਾਂ। -6-

ਧੂਹ ਸੁਲਤਾਨਪੁਰੇ ਦੀ ਪੈਂਦੀ
ਗੁਰ ਅੰਗਦ ਨੂੰ ਦੂਰੋਂ
ਮੰਤਰ ਮੂਲ ਉਦੈ ਹੁਏ ਜਿਸ ਥਾਂ
ਜਗਿ ਵੇਈਂ ਦੇ ਨੂਰੋਂ। -7-

ਭਰੀ ਭਰੀ ਵੇਈਂ ਵਿਚ ਨਾਨਕ
ਜਾਗ ਰਿਹਾ ਹਰ ਰੁੱਤੇ,
ਸੋਦਰੁ ਸਾਹਵੇਂ ਪੜ੍ਹੇ ਹਮੇਸ਼ਾ
ਜਪੁ ਨੂੰ ਗਿਸ਼ਮਾਂ ਉੱਤੇ। -8-

ਜੋ ਕਾਮਿਲ ਦੀਦਾਰ ਆਖ਼ਰੀ
ਜਗਮਗ ਨਾਨਕ-ਅੰਬਰ,
ਛਲਕ ਰਹੀ ਵੇਈਂ ਦਾ ਸੀਨਾ
ਭੇਜੇ ਗੁਰ-ਰੂਹ ਅੰਦਰ। -9-

ਛਲਕ ਰਹੀ ਵੇਈਂ ਦਾ ਸੁਪਨਾ
ਉੱਡ ਰਿਹਾ ਅਸਮਾਨੀਂ,
ਗੁਰ ਅੰਗਦ ਦੇ ਦਿਸਹੱਦੇ 'ਤੇ
ਭੇਜ ਰਿਹਾ ਦਿਲਜਾਨੀ। -10-

ਉੱਡ ਸੁਲਤਾਨਪੁਰ ਦੀ ਮਿੱਟੀ
ਬਣੀ ਇਲਾਹੀ ਵਰਕਾ,
ਹੈ ਇਤਿਹਾਸ ਹਕੀਕੀ ਓਹੀ
ਗੁਰ ਅੰਗਦ ਦੇ ਦਰ ਦਾ। -11-

ਤਿੱਥਾਂ ਵਾਰਾਂ ਸਾਲਾਂ ਅੰਦਰ
ਰਾਹੀ ਸਫ਼ਰ ਵੀ ਕਰਦਾ,
ਨਿਰਾਕਾਰ ਇਤਿਹਾਸ ਹੈ ਸੂਖਮ
ਫਿਰ ਵੀ ਨਾਨਕ-ਘਰ ਦਾ। -12-

ਰਮਜ਼ ਫੇਰ ਸੁਲਤਾਨਪੁਰੇ ਦੀ,
ਗੁਰ ਅੰਗਦ ਤਕ ਆਵੇ
ਮੁੜ ਵੇਈਂ ਦੇ ਵਹਿਣਾਂ ਤੀਕਨ
ਜਪੁ-ਅੱਖਰ ਰੁਸ਼ਨਾਵੇ। -13-

ਦੈਵੀ ਤਬਕਾਂ ਦੀ ਮੁੜ ਨਾਨਕ
ਮਹਾਂ ਤਰਜ਼ ਅਪਣਾਵੇ,
ਦ੍ਰਿਸ਼ਟਮਾਨ ਇਤਿਹਾਸ ਦਾ ਸੰਗਮ
ਨਾਲ ਅਨੰਤ ਬਣਾਵੇ। -14-

ਮੰਝ ਸੁਲਤਾਨਪੁਰ ਗੁਰ ਅੰਗਦ
ਵੇਖਣ ਗੁਰਮੁਖ-ਭੀੜਾਂ
ਨਾਨਕ ਜਹੇ ਕੇਸ ਮੁੜ ਤੱਕੇ
ਚੜ੍ਹ ਵੇਈਂ ਦੇ ਨੀਰਾਂ। -15-

ਗੁਰ ਅੰਗਦ-ਦੀਦਾਰ ਸਾਮ੍ਹਣੇ
ਨਾਲ ਅਕੀਦਤ ਭਾਰੀ
ਟਾਵੀਂ ਟਾਵੀਂ ਨਾਨਕ-ਸੂਰਤ
ਝੁਕੀ ਜੋ ਕੇਸਾਧਾਰੀ। -16-

# 12

## ਮਾਲਵੇ ਵੱਲ ਅੰਤਮ ਫੇਰੀ—
## ਕੇਸਾਧਾਰੀ-ਸਿੱਖਾਂ ਦੇ ਮੁੜ ਦੀਦਾਰ
## ਮੱਤੇ ਦੀ ਸਰਾਂ ਦਾ ਥੇਹ
## ਮੌਤ ਦੇ ਤੀਬਰ ਅਨੁਭਵ

ਪੁਰ ਸੁਲਤਾਨ ਨੂੰ ਛੋਡ ਗੁਰੂ ਜੀ
ਵੱਲ ਮਾਲਵੇ ਚੱਲੇ
ਭੁੱਲਰ, ਧਾਲੀਵਾਲ, ਬਾਂਗਰੂ,
ਰਹੇ ਬਰਾੜ ਨ 'ਕੱਲੇ। -1-

ਰੋ ਨਾਨਕ ਦੀ ਯਾਦ 'ਚ ਮਿਲਦੇ
ਝੁਕ ਸਿੱਧੂ ਰੰਧਾਵੇ
ਲਹਿਰ ਰਿਹਾ ਹੜ੍ਹਾਂ ਦਾ ਜੋਬਨ
ਗੁਰ ਅੰਗਦ ਪਿਆ ਜਾਵੇ। -2-

ਸੰਗਮ ਸਤਲੁਜ ਬਿਆਸਾ ਤੀਕਨ
ਕ੍ਰੇਸ ਮਾਲਵੇ ਸੰਦੇ,
ਨਦਰ ਅਗੰਮੀ ਪਈ ਪਲੋਸੇ
ਗੁਰ-ਦਿਲ ਜਦੋਂ ਤਰੰਗੇ। -3-

ਰੋਡਿਉਂ ਕੋਟ ਕਪੂਰੇ ਤੀਕਨ
ਗੁਰਾਂ ਨ ਰੋਕੇ ਘੋੜੇ,
ਮੱਤੇ ਦੀ ਸਰਾਂ 'ਦੇ ਥੇਹ ਤਕ
ਬਾਬਰ ਕਹਿਰ ਨਾ ਮੋੜੇ। -4-

ਗੁਰਾਂ ਥੇਹ 'ਤੇ ਬੰਨ੍ਹ ਕੇ ਘੋੜੇ,
ਬਿਰਹਾ-ਹੰਝੂ ਕੇਰੇ,
ਜਿਸ ਥਾਂ ਬਾਲਪਨ ਵਿਚ ਖੇਡੇ
ਉਹ ਥਾਂ ਮੌਤ ਨੇ ਘੇਰੇ। -5-

ਬਾਬਰ ਦਾ ਕਹਿਰ ਵੀ ਛੁਪਿਆ
ਮੌਤ-ਹਨੇਰੇ ਅੰਦਰ
ਸੁਰਤਿ 'ਚ ਢੂੰਡ ਰਹੇ ਮੁੜ ਅੰਗਦ
ਮਾਸੂਮੀ ਦੇ ਅੰਬਰ। -6-

ਮੂਕ ਅਗਨ ਉਤਰਦੀ ਥੇਹ 'ਤੇ
ਮੌਤ-ਹੱਥ ਨ ਦਿਸਦਾ
ਕਦੋਂ ਤੀਕ ਰਹਿਮਤ ਦਾ ਅੰਬਰ
ਮਹਾਂ ਕਾਲ ਵਿਚ ਪਿਸਦਾ ? -7-

ਗ਼ੈਬੀ ਰਾਜ਼ਾਂ ਦਾ ਵਡ ਆਦਿਲ
ਥੇਹ 'ਤੇ ਦਰਦ ਫਰੋਲੇ !
ਜ਼ਾਮਨ ਕਦੋਂ ਮਿਲੇਗਾ ਧੁਰ ਦਾ ?
ਗੁਰ ਅਗਾਧ ਨਾ ਬੋਲੇ ! -8-

ਅੰਤ ਕਿਹਾ ਗੁਰ ਅੰਗਦ : "ਧੁਰ ਦਾ
ਅਦਲ ਕਰੇਗਾ ਰਾਖੀ।
ਨਭ ਤੋਂ ਹੇਠ ਪਤਾਲ ਤੀਕ ਥੇਹ !
ਰਹਿਮਤ ਰਹੇਗੀ ਬਾਕੀ। -9-

ਜਦ ਵੈਰਾਗ ਛਿੜੇ ਹਰ ਥੇਹ 'ਤੇ
ਮੈਂ ਬਾਲਾਂ ਸੰਗ ਖੇਲਾਂ,
ਸ਼ਾਹ ਦੀ ਰੱਤੀ ਤੇਗ਼ ਸਾਮ੍ਹਣੇ
ਕਰਸਾਂ ਨਿਰਭਉ ਕੇਲਾਂ।" -10-

# 13

# ਹਰੀਕੇ ਪੱਤਣ ਕੋਲ
# ਹਉਂ ਦੀ ਖੇਡ

ਹਰੀਕੇ ਸਤਿਗੁਰ ਨੂੰ ਆ ਮਿਲਦਾ
ਬਾਲ - ਉਮਰ ਦਾ ਹਾਣੀ,
ਕਹੇ "ਮਿਰੀ ਧਰਤ ਲਈ ਵਗਦੇ
ਬਸ ਇਸ ਨੈਂਅ ਦੇ ਪਾਣੀ। -1-

"ਸੁਣੋ ਯਾਰ! ਹਰ ਪਿੰਡ ਪਿੰਡ ਵਿਚ,
ਅੱਜ ਮੇਰੀ ਸਰਦਾਰੀ
ਮਾਹੀਗੀਰ ਸਮੇਂ ਦੇ ਲੱਖਾਂ
ਪਾਲਣ ਮੇਰੀ ਯਾਰੀ। -2-

"ਉਂਜ ਮੈਂ ਧਰਤ ਨਦੀ ਦਾ ਮਾਲਕ
ਜਗਤ ਕਹੇ ਬਖ਼ਤਾਵਰ,
ਯਾਰਾ! ਦਿਲ ਕਰਦਾ: ਮੈਂ ਮੱਲਾਂ
ਹਰ ਪਰਬਤ, ਹਰ ਸਾਗਰ। -3-

ਮੈਂ - ਦਰ ਭਾਵੇਂ ਜਲ ਥਲ ਝੁਕਦੇ
ਤੂੰ ਮਿੱਤਰ ਤੇ ਹਾਣੀ
ਚਾਅ ਵਿਚ ਗਲੇ ਲਗਾਵੇ ਤੈਨੂੰ
ਮੇਰੀ ਖੇਡ ਵਿਡਾਣੀ। -4-

"ਭਾਵੇਂ ਰੰਕ ਤੂੰ ਫਿਰ ਵੀ ਸਾਡੀ
ਰਹੇਗੀ ਸਾਂਝ ਪੁਰਾਣੀ
ਮਿੱਤਰ! ਦਾਨ ਕਰਾਂ ਕੁਝ ਤੈਨੂੰ
ਦਿਲ ਵਿਸ਼ਾਲ ਇਹ ਠਾਣੀ। -5-

ਯਾਰਾ! ਦੇ ਬਸ ਪੂੰਜੀ ਆਪਣੀ,
ਬਦਲੇ ਵਿਚ ਵੀ ਮੈਨੂੰ
ਸੁਣਿਆਂ ਉੱਚ ਸਰਕਾਰ ਦਰੋਂ ਕੋ
ਮਿਲੇ ਜ਼ੋਰ ਵੱਡ ਤੈਨੂੰ। -6-

ਸ਼ਾਂਤ ਚਿਤ ਸਤਿਗੁਰ ਸੁਣ ਬੋਲੇ:
"ਬਾਲ ਉਮਰ ਦੇ ਮੀਤਾ!
ਵਗਦੇ ਦੈਵੀ ਜਲਾਂ 'ਚ ਮੈਂ ਨਾ
ਘੋਲ ਹਿਰਸ ਨੂੰ ਪੀਤਾ।" -7-

"ਦਾਨਵ ਦਿਲ ਦਾ ਹੱਕ ਨ ਮੰਨਣ
ਵਗਦੀ ਨੈਂ ਦੇ ਪਾਣੀ
ਜ਼ੋਰ ਜਬਰ ਕਦੇ ਨਹੀਂ ਹੁੰਦੇ
ਮਾਸੂਮੀ ਦੇ ਹਾਣੀ। -8-

"ਜ਼ੋਰਾਵਰ ਦੇ ਸਭ ਸੁਪਨੇ ਹੀ
ਰੁਲਣ ਪਤਾਲ ਦੇ ਨੇੜੇ
ਜਾਗੀਰਾਂ ਦੀ ਹਉਂ ਤੋਂ ਅੱਗੇ
ਰਹਿਣ ਅਸੀਮ ਸਵੇਰੇ। -9-

"ਜੜ੍ਹ ਜਾਇਦਾਦ ਦੇ ਤਾਣ ਬਨਣ ਨਾ
ਬਦਲ ਅਗੋਚਰ ਲਿਵ ਦੇ
ਮੌਤ ਦੀ ਬੁਰਕੀ ਬਣ ਜਾਂਵਦੇ
ਆਖ਼ਰ ਤਾਂਡਵ ਸ਼ਿਵ ਦੇ। -10-

"ਕੋ ਸਰਸਬਜ਼ ਰੁੱਤ ਦੇ ਪਾਂਧੀ
ਰਹਿਣ ਬਿਆਸਾ ਪਾਣੀ
ਤਿਰੇ ਬਹੱਤਰ ਪਿੰਡਾਂ ਦੀ ਹਉਂ
ਨਾ ਇਹ ਰਮਜ਼ ਪਛਾਣੀ। -11-

"ਕਾਹਤੋਂ ਵੱਲ ਅਗੰਮ ਅਕਾਸ਼ੀ
ਤੀਰ ਪਿਆ ਤੂੰ ਸਿੰਨ੍ਹੇ?
ਹੇਚ ਹੋਂਦ ਤੇਰੀ ਨੂੰ ਮੁੜ ਉਹ
ਹੋ ਮੁਨਕਿਰ ਜਦ ਵਿੰਨ੍ਹੇ?" -12-

ਹੋਇਆ ਰੰਗ ਪਲੋ ਪਲ ਪੀਲਾ
ਦਗ਼ੇ ਜੁ ਮਨਮੁਖ ਨੈਣੀਂ,
ਕਿੰਜ ਸੂਰਜ 'ਤੇ ਡੰਗ ਚਲਾਵਣ
ਵਿਸ ਪੀ ਰਿਸ਼ਮਾਂ ਰੈਣੀਂ। -13-

ਹੌਲ ਰਿਹਾ ਮੁਨਕਿਰ ਦਾ ਸੀਨਾ,
ਵੇਖ ਅਗੰਮ ਗਗਨ ਨੂੰ
"ਭਖੇ ਤੀਰ ਦਾ ਕੀ ਭਰਵਾਸਾ ?"
ਪੁੱਛੇ ਰਵੀ ਗਗਨ ਨੂੰ। -14-

ਗੁਰ-ਦਰ ਕੂਕ ਰਿਹਾ ਬਖ਼ਤਾਵਰ :
"ਰਿਸ਼ਮ ਰੰਕ 'ਤੇ ਵਾਰੋ
ਜੇ ਮੈਂ ਭੁੰਚਾਂ ਨਾ ਇਸ ਚਾਨਣ
ਬਦਨਸੀਬ ਮੈਂ ਯਾਰੋ !" -15-

# 14

## ਗੁਰ ਅੰਗਦ, ਦਰਿਆ ਬਿਆਸ ਅਤੇ ਅਮਰਦਾਸ ਜੀ ਦੀ ਰੂਹਾਨੀ ਸਾਂਝ

ਹਰੀਕੇ ਪੱਤਣ ਉਤਰੇ ਪੰਖੀ,
ਦੇਣ ਦੂਰ-ਕੰਨਸੋਆਂ।
ਕਿਸ ਉਡੀਕ ਦੀ ਸ਼ਿੱਦਤ ਐਨੀ ?
ਵਿਗਸਣ ਕੋਮਲ ਲੋਆਂ! -1-

ਕਰਨ ਬਿਆਸ ਪਾਰ ਗੁਰ ਅੰਗਦ
ਜਰ ਜਰ ਬਿਰਹਾ-ਚੀਸਾਂ
ਪਾਵਨ ਹੋਇ ਰਹੇ ਕਣ ਕਣ ਸੀ
ਰਿਸ਼ਮਾਂ ਬਨਣ ਅਸੀਸਾਂ। -2-

ਤੜਪ ਗੋਇੰਦਵਾਲ ਦੀ ਡੂੰਘੀ
ਛੁਹ ਛੁਹ ਵਗੇ ਬਿਆਸਾ
ਤਾਨ ਬ੍ਰਿਹਾ ਦੀ ਪਈ ਸੁਣੀਂਦੀ
ਗੁਰ ਕਹਿਣ "ਮੈਂ ਪਿਆਸਾ -3-

"ਵਾਹ! ਪਰਬਤ ਮੇਰਾਵ ਖਿੱਚਦਾ
ਸੰਗ ਉਮਰ ਦੇ ਕੰਮਾਂ
ਸਗਲ ਧਰਤ ਹੈ ਦੈਵੀ ਮਸਤਕ
ਸਫ਼ਰ ਸ਼ਬਦ ਦਾ ਲੰਮਾ।" -4-

ਵਿਚ ਖਡੂਰ ਦੇ ਅਮਰਦਾਸ ਜੀ
ਕੇਸ ਅਜ਼ਲ ਤਕ ਮੰਗਣ
ਨਾਨਕ, ਅੰਗਦ-ਕੇਸ ਲੰਮੜੇ
ਲਹਿਰ ਬਿਆਸ ਤਰੰਗਣ। -5-

ਵੈਰੋਵਾਲ ਤੀਕ ਵਡ ਸੰਗਤ,
ਨਾਲ ਗੁਰਾਂ ਦੇ ਚੱਲੇ
ਗੁਰਾਂ ਤੋਂ ਗੁਰਾਂ ਤੀਕ ਹੋਇ ਲੰਮੇ
ਕੇਸ ਆਦਿ ਗੁਰ ਘੱਲੇ। -6-

ਵੈਰੋਵਾਲ ਦੇ ਪੱਤਣ ਉੱਤੇ
ਪਲ ਅਦ੍ਰਿਸ਼ਟ ਸੁਹਾਵਣ
ਯਾਦ ਜਿਦ੍ਹੀ ਦੇ ਜ਼ਿੰਦਾ ਪਲ ਸਭ,
ਗਗਨ ਪਤਾਲ ਜਗਾਵਣ। -7-

ਜੂਹ ਸੁਲਤਾਨ ਪੁਰ ਦੀ ਪਰਸੇ
ਗੁਰ ਨਾਨਕ ਨੂੰ ਜਿਸ ਥਾਂ
ਮੰਤਰ ਮੂਲ ਸੁਣੇ, ਤੇ ਪੈਂਦੀ
ਜਲ ਵੇਈਂ ਤੇ ਗੁਰ ਛਾਂ। -8-

ਨਾਨਕ-ਸੁਰਤਾਂ ਦੇ ਗਲ ਲੱਗਣ
ਬ੍ਰਹਿਮੰਡਾਂ ਦੇ ਤਾਰੇ
ਪਰਸ ਤਿਨਾਂ ਨੂੰ ਅਰਜ਼ ਉਤਰਦੀ
ਦੂਰ ਖਡੂਰ-ਦੁਆਰੇ। -9-

ਬਿਆਸ ਤਟ 'ਤੇ ਅਮਰਦਾਸ ਆ
ਢੂੰਡ ਰਹੇ ਜਗ ਮਾਹੀ
ਮਹਾਂ ਕਾਲ ਦੇ ਨਾਲ ਖੜੇ ਸੀ
ਵਿਚ ਅਰਦਾਸ ਇਲਾਹੀ। -10-

ਦ੍ਰਿਸ਼ਟਮਾਨ ਅਦ੍ਰਿਸ਼ਟ ਦੀ ਮੰਜ਼ਿਲ
ਗੁਰਗੱਦੀ ਦਾ ਪੈਂਡਾ,
ਬੇਨਜ਼ੀਰ ਇਹ ਰੁਤਬਾ ਦੈਵੀ
ਗਿਣ ਮਿਣ ਹੱਕ ਨ ਲੈਂਦਾ। -11-

ਰੱਬੀ ਹੁਕਮ ਨ ਤਰਕ ਵਿਤਰਕ 'ਚ
ਬਖ਼ਸ਼ੇਗਾ ਗੁਰਗੱਦੀ
ਉਸ ਚਾਨਣ ਨਾ ਪਾਰ ਕਹਿਕਸ਼ਾਂ
ਜਗ ਦੀ ਮਹਿਫ਼ਲ ਸੱਦੀ। -12-

ਹੁਕਮ ਅਨੰਤ 'ਚ ਧੁਰ ਦੇ ਬੰਦੇ
ਤੋਲ ਤੋਲ ਨਾ ਤੁਰਦੇ
ਅੰਤਮ ਚਾਨਣ ਦਾ ਫੜ ਦਾਮਨ
ਗੁਰੂ ਭਗਤ ਸਭ ਜੁੜਦੇ। -13-

ਅਮਰਦਾਸ ਗੁਰ ਅੰਗਦ ਸਾਵ੍ਹੇਂ
ਪਾਰ ਦਾ ਦਾਮਨ ਫੜਿਆ
ਜਗ 'ਚ ਸਾਂਝ ਰੱਖ ਕੇ ਮਿੱਠੀ
ਰਿਹਾ ਅਡੋਲ, ਨ ਹਰਿਆ। -14-

ਪਾਰਾਵਾਰ ਨ ਜਿਸ ਦਾ ਕੋਈ,
ਉਸ ਪੱਤਣ ਤਕ ਤੁਰਿਆ। -15-

